੧ਓ ਸਤਿ ਗੁਰ ਪ੍ਰਸਾਦਿ ॥

ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ

# ਗੁਰੂ ਗੋਬਿੰਦ ਸਿੰਘ ਗਾਥਾ

ਤੇ

# ਬੰਦਾ ਸਿੰਘ ਬਹਾਦਰ



ਗੁਰੂ ਨਾਨਕ ਮਿਸ਼ਨ ਲੜੀ ਦਾ ਗਿਆਰ੍ਹਵਾਂ ਟ੍ਰੈਕਟ

ਨਰੈਣ ਸਿੰਘ
ਐਮ. ਏ.

ਮੁੱਲ- ੨੦ ਪੈਸੇ

# ਗੁਰੂ ਗੋਬਿੰਦ ਸਿੰਘ ਗਾਥਾ ਤੇ ਬੰਦਾ ਸਿੰਘ ਬਹਾਦਰ

## ਇਹ ਟ੍ਰੈਕਟ ਹਠਾਂ ਅੰਕਤ ਸਜਣਾਂ ਨੇ ਸੰਗਤਾਂ ਵਿਚ ਵੰਡਿਆ :

| ਨੰ. | ਨਾਮ | ਰਕਮ |
| --- | --- | --- |
| ੧. | ਭਾ: ਪਿਆਰ ਸਿੰਘ ਜਵਾਹਰ ਸਿੰਘ ਲਾਇਲਪੁਰ ਵਾਲੇ ਐਹਮਦਾਬਾਦ | ੫੦੦ |
| ੨. | ਸ੍ਰ: ਹਰਿਆ ਸਿੰਘ ਬਚਿਤ੍ਰ ਸਿੰਘ ਕਲਾਥ ਮਾਰਕਟ ਐਹਮਦਾਬਾਦ | ੫੦੦ |
| ੩. | ਸ੍ਰ: ਕਿਸ਼ਨਸਿੰਘ ਰਣਜੀਤਸਿੰਘ ਟੈਕਸਟਾਈਲ ਕਾਰਪੋਰੇਸ਼ਨ ਐਹਮਦਾਬਾਦ | ੫੦੦ |
| ੪. | ਸ੍ਰ: ਗੁਰਚਰਨ ਸਿੰਘ ਜੈਮਲ ਸਿੰਘ ਕਲਾਥ ਮਾਰਕਟ ਐਹਮਦਾਬਾਦ | ੫੫੧ |
| ੫. | ਸ੍ਰ: ਮੋਹਰ ਸਿੰਘ ਬਲਜੀਤ ਸਿੰਘ ਕਲਾਥ ਮਾਰਕਟ ਐਹਮਦਾਬਾਦ | ੨੫੦ |
| ੬. | ਸ੍ਰ: ਦੇਸਾ ਸਿੰਘ ਸੁਹਿੰਦਰ ਸਿੰਘ ਗੁਰੂ ਗੋਬਿੰਦ ਸਿੰਘ ਮਾਰਕਟ ਪਟਨਾ | ੫੦੦ |
| ੭. | ਸ੍ਰ: ਪ੍ਰਤਾਪ ਸਿੰਘ ਤੀਰਥ ਸਿੰਘ ਗੋਲਵਾੜਾ ਮਾਰਕਟ ਪਟਨਾ | ੫੦੦ |
| ੮. | ਸ੍ਰ: ਇੰਦਰਜੀਤ ਸਿੰਘ ਕੰਪਨੀ ਬੰਬਈ | ੨੫੦ |
| ੯. | ਐਨਸਨ ਸੀਊਇੰਗ ਮਸ਼ੀਨ ਗਿਰਗਾਮ ਰੋਡ ਬੰਬਈ | ੨੫੦ |
| ੧੦. | ਸ੍ਰ: ਦੀਵਾਨ ਸਿੰਘ ਪ੍ਰੀਤਮ ਸਿੰਘ ਸਬਜ਼ੀ ਮੰਡੀ ਅਟਾਰਸੀ | ੨੦੦ |
| ੧੧. | ਸ੍ਰ: ਕਰਮ ਸਿੰਘ ਹਰਿੰਦਰਪਾਲ ਸਿੰਘ ਜੀ ਕਾਨਪੁਰ | ੨੦੦ |
| ੧੨. | ਸ੍ਰ: ਰਾਮ ਸਿੰਘ ਮਖਣ ਸਿੰਘ ਕਲਾਥ ਮਾਰਕਟ ਰੋਹਤਕ | ੨੦੦ |
| ੧੩. | ਸ੍ਰ: ਜੋਧ ਸਿੰਘ ਜਗਤ ਸਿੰਘ ਸੂਤਾ ਪਟੀ ਮੁਜ਼ੱਫਰ ਪੁਰ | ੧੨੫ |
| ੧੪. | ਸਿੰਘ ਬਰਦਰਜ਼ ਸੂਤਾ ਪਟੀ ਮੁਜ਼ੱਫਰ ਪੁਰ | ੧੨੫ |
| ੧੫. | ਸ੍ਰ: ਬੇਅੰਤ ਸਿੰਘ ਸੰਤ ਸਿੰਘ ਅਨੰਦ ਐਹਮਦਾਬਾਦ | ੧੦੦ |
| ੧੬. | ਸ੍ਰੀ ਸਚ ਖੰਡ ਤਖਤ ਹਜ਼ੂਰ ਸਾਹਿਬ ਨਦੇੜ | ੨੦੦ |
| ੧੭. | ਬੇਦੀ ਸੁਹਿੰਦਰ ਸਿੰਘ ਵਸਟ ਪਟੇਲ ਨਗਰ ਨਵੀਂ ਦਿਲੀ | ੧੦੦ |
| ੧੮. | ਮੇਜਰ ਪ੍ਰੀਤਮ ਸਿੰਘ ਵਿਰਕ ਮੌਡਲ ਟਾਊਨ ਪਟਿਆਲਾ | ੧੦੦ |
| ੧੯. | ਸ੍ਰ: ਤੇਜਾ ਸਿੰਘ ਕੰਧਾਰੀ ਠੇਕੇਦਾਰ ਗਊ ਸ਼ਾਲਾ ਰੋਡ ਪਟਿਆਲਾ | ੧੦੦ |
| ੨੦. | ਸ੍ਰ: ਦਿਆਲ ਸਿੰਘ ਸਾਹਣੀ ਨੈਸ਼ਨਲ ਰੋਡਵੇਜ਼ ਕਾਲਕਾ | ੧੫੦ |
| ੨੧. | ਨਵੀਨ ਸ੍ਰੀ ਗੁਰੂ ਸਿੰਘ ਸਭਾ ਧਰਮਪੁਰਾ ਰੋਡ ਪਟਿਆਲਾ | ੧੦੦ |
| ੨੨. | ਮੈ: ਮਨਮੋਹਨ ਸਿੰਘ ਪ੍ਰਿਥੀਪਾਲ ਸਿੰਘ ਸ਼ੇਰੇ ਪੰਜਾਬ ਕਲਾਥ ਮਾਰਕਿਟ ਪਟਿਆਲਾ | ੨੦੦ |
| ੨੩. | ਮੈ: ਸ਼ਾਮ ਸਿੰਘ ਠਾਕਰ ਸਿੰਘ ਸ਼ੇਰੇ ਪੰਜਾਬ ਕਲਾਥ ਮਾਰਕਿਟ ਪਟਿਆਲਾ | ੧੦੦ |
| ੨੪. | ਮੈ: ਜੀਵਨ ਸਿੰਘ ਅਮਰਦਾਸ ਐਂਡ ਕੋ: ਸ਼ੇਰੇ ਪੰਜਾਬ ਕਲਾਥ ਮਾਰਕਿਟ ਪਟਿਆਲਾ | ੨੦੦ |

# ਮੁਖ ਬੰਦ

ਪੰਡਤ ਜਯ ਚੰਦਰ ਵਿਦਿਆ ਲੰਕਰ ਨੇ 'ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਦਰਸ਼ਨ ਤੇ ਸੰਦੇਸ਼' ਨਾਮ ਦੇ ਹਿੰਦੀ ਲੇਖ ਵਿਚ ਲਿਖਿਆ ਸੀ :-

'ਕੁਰਕਸ਼ੇਤਰ ਦੀ ਜੁਧ ਭੂਮੀ ਵਿਚ ਮਥਰਾ-ਦੁਆਰਕਾ ਦੇ ਗੋਬਿੰਦ ਨੇ ਆਪਨੀ ਗੱਲ ਬਾਤ ਰਾਹੀਂ ਅਰਜਨ ਦੀ ਡਗਮਗਾਹਟ ਦੂਰ ਕੀਤੀ ਸੀ। ਸਦੀਆਂ ਬਾਦ ਕਿਸੇ ਦਾਰਸ਼ਨਕ ਕਵੀ ਨੇ ਉਸ ਗੱਲ ਬਾਤ ਦੀ ਭਾਵਨਾ ਨੂੰ ਜ਼ਰਾ ਫੈਲਾ ਕੇ ਭਗਵਤ ਗੀਤਾ ਦਾ ਰੂਪ ਦੇ ਦਿਤਾ ਤੇ ਉਸ ਵਿਚ ਭਾਰਤੀ ਤਤ ਗਿਆਨ ਦਾ ਨਚੋੜ ਭਰ ਦਿਤਾ। ਪੰਜਾਬ ਦੇ ਗੋਬਿੰਦ ਨੂੰ ਨਾਂਦੇੜ ਦੀ ਇਕਾਂਤ ਵਿਚ ਮਾਧੋਦਾਸ ਵੈਰਾਗੀ ਮਿਲਿਆ, ਜਿਸ ਨੂੰ ਉਨਾਂ ਆਪਨੀ ਗੱਲ ਬਾਤ ਦੁਆਰਾ ਵੈਰਾਗੀ ਪੁਣੇ ਤੋਂ ਉਤਾਹਾਂ ਲਿਜਾਕੇ ਬੰਦਾ ਬਹਾਦਰ ਬਣਾ ਕੇ ਆਪਣੀ ਜ਼ਿੰਦਗੀ ਦਾ ਮਿਸ਼ਨ ਸਉਂਪਿਆ'

ਜਿਸ ਤਰਾਂ ਕੁਰਕਸ਼ੇਤਰ ਦੇ ਮੈਦਾਨ ਵਿਚ ਕ੍ਰਿਸ਼ਨ ਜੀ ਨੇ ਅਰਜਨ ਨੂੰ ਲਲਕਾਰਿਆ ਸੀ : 'ਦਿਲ ਦੀ ਕਮਜ਼ੋਰੀ ਤੇ ਛੋਟੇਪਨ ਨੂੰ ਛਡ ਕੇ ਉਤਾਹਾਂ ਉਠ' ਉਵੇਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਵੈਰਾਗੀ ਅਤੇ ਤਿਆਗੀ ਮਾਧੋਦਾਸ ਦੇ ਰਿਧੀਆਂ ਸਿਧੀਆਂ ਵਿਚ ਉਲਝੇ ਮਨ ਨੂੰ ਨਾਟਕਾਂ ਚੇਟਕਾਂ ਤੋਂ ਉਪਰ

ਉਠ ਕੇ ਸੂਰਮਿਆਂ ਵਾਂਗ ਜੀਵਨ ਸੰਗ੍ਰਾਮ ਅੰਦਰ ਦਾਖਲ ਹੋਣ ਦੀ ਪਰੇਰਨਾ ਦਿਤੀ, ਜਿਸ ਨੂੰ ਪਾ ਕੇ ਮਾਧੋਦਾਸ ਦੀ ਕਾਇਆ ਕਲਪ ਹੋ ਗਈ ਅਤੇ ਓਹ ਨਾਂਦੇੜ ਦੀ ਇਕਾਂਤ ਵਿਚੋਂ ਨਿਕਲ ਪੰਜਾਬ ਦੇ ਘਮਸਾਨ ਅੰਦਰ ਦਾਖਲ ਹੋਇਆ ਅਤੇ ਜ਼ਾਲਮਾਂ ਨੂੰ ਉਨਾਂ ਦੇ ਜ਼ੁਲਮ ਦਾ ਐਸਾ ਸੁਆਦ ਚਖਾਇਆ ਕਿ ਇਕ ਮਿਸਾਲ ਕਾਇਮ ਕਰ ਦਿਤੀ, ਬਲਕਿ ਆਪਨੀ, ਆਪਨੇ ਸਾਥੀਆਂ ਅਤੇ ਮਾਸੂਮ ਬਚੇ ਦੀ ਬਲੀ ਸਰੇ ਬਾਜ਼ਾਰ ਦੇ ਕੇ ਸੰਸਾਰ ਦੇ ਲੋਕਾਂ ਨੂੰ ਦਸ ਦਿਤਾ ਕਿ ਧਰਮ, ਅਸੂਲ ਅਤੇ ਸੁਤੰਤਰਤਾ ਦੇ ਨਾਮ ਉਤੇ ਸੂਰਮੇ ਕਿਸਤਰਾਂ ਹਸਦੇ ਹਸਦੇ ਆਪਾ ਭੇਟ ਕਰਿਆ ਕਰਦੇ ਹਨ।

ਹਾਰ ਜਿਤ ਜ਼ਿੰਦਗੀ ਦਾ ਨਿਸ਼ਾਨਾ ਨਹੀਂ, ਅਤੇ ਨ ਜੀਵਨ ਦੀ ਸਫ਼ਲਤਾ ਜਿੱਤ ਹਾਰ ਦੇ ਪੈਮਾਨੇ ਨਾਲ ਮਾਪੀ ਜਾ ਸਕਦੀ ਹੈ। ਮਨੁਖੀ ਜੀਵਨ ਦਾ ਮਾਪ ਉਸਦਾ ਕਰਤਵ ਹੈ। ਬੰਦਾ ਸਿੰਘ ਬਹਾਦਰ ਦੇ ਜੀਵਨ ਦਾ ਸੰਨ 1708 ਜਦੋਂ ਓਹ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਿਆ ਤੋਂ 1716 ਤਕ ਅਠ ਸਾਲ ਦਾ ਸਮਾਂ ਅਜੇਹੇ ਕਰਤਵਾਂ ਨਾਲ ਭਰਪੂਰ ਹੈ, ਜਿਨਾਂ ਉਸ ਨੂੰ ਭਾਰਤ ਦੇ ਇਤਿਹਾਸ ਵਿਚ ਇਕ ਵਿਸ਼ੇਸ਼ ਥਾਉਂ ਦੇ ਦਿਤਾ ਹੈ। ਭਾਵੇਂ ਸੰਨ 1716 ਵਿਚ ਉਸਦਾ ਅੰਤ ਅਤਿਭਿਆਨਕ ਹੋਇਆ ਪਰੰਤੂ 'ਧਰਮ ਚਲਾਵਨ ਸੰਤ ਉਬਾਰਨ-ਦੁਸ਼ਟ ਸਭਨ ਕੋ ਮੂਲ ਉਪਾਰਨ' ਦਾ ਜੋ ਆਦਰਸ਼ ਗੁਰੂ ਗੋਬਿੰਦ ਸਿੰਘ ਪਾਸੋਂ ਲੈ ਕੇ ਓਹ ਪੰਜਾਬ ਵਿਚ ਦਾਖਲ ਹੋਇਆ ਸੀ, ਉਸ ਨੂੰ ਪੂਰਾ ਕਰਨ ਵਿਚ ਉਹ ਹਰ ਤਰਾਂ ਸਫ਼ਲ ਹੋਇਆ, ਅਤੇ ਸਦੀਆਂ ਦੀ ਜੰਮੀ ਜ਼ਾਲਮ ਹਕੂਮਤ ਦੇ ਪੈਰ ਪੰਜਾਬ ਵਿਚੋਂ ਉਖੇੜ ਦੇਣ ਲਈ ਸਾਧਾਰਨ ਪੇਂਡੂ ਜਨਤਾ (Lower Middle class Peasantry) ਨੂੰ ਤਤਪਰ ਕਰ ਦਿਤਾ,

ਜਿਸ ਜਨਤਾ ਵਿਚੋਂ ਥੋੜੇ ਸਾਲਾਂ ਵਿਚ ਹੀ ਨਵਾਬ ਕਪੂਰ ਸਿੰਘ, ਸਰਦਾਰ ਜਸਾ ਸਿੰਘ, ਮਹਾਰਾਜਾ ਰਣਜੀਤ ਸਿੰਘ ਵਰਗੀਆਂ ਵਿਅਕਤੀਆਂ ਨੇ ਉਠ ਕੇ ਸਤ ਸੌ ਸਾਲ ਦੀ ਜਮੀ ਹਕੂਮਤ ਦਾ ਤਖਤਾ ਪਲਟ ਦਿਤਾ। ਅਸਲ ਵਿਚ ਤਾਂ ਇਹ ਤਖਤਾ ਬੰਦਾ ਸਿੰਘ ਬਹਾਦਰ ਨੇ ਹੀ ਪਲਟ ਦਿਤਾ ਸੀ ਪਰੰਤੂ ਇਸ ਨਵੀਂ ਬਾਦਸ਼ਾਹਤ ਦਾ ਮੁਢ ਬੰਨ੍ਹਣ ਨਾਲੋਂ ਬੰਦਾ ਸਿੰਘ ਬਹਾਦਰ ਦਾ ਵਧੇਰੇ ਸਫਲ ਕਰਤਵ ਸਾਧਾਰਨ ਜਨਤਾ ਨੂੰ ਜ਼ੁਲਮ ਦੇ ਟਾਕਰੇ ਲਈ ਸੰਗਠਤ ਕਰਨਾ ਸੀ ਜਿਸ ਦੇ ਲਈ ਸਵੈ ਵਿਸ਼ਵਾਸ ਤੇ ਸਵੈ ਮਾਨ ਦੀ ਦ੍ਰਿੜਤਾ ਇਸ ਤੋਂ ਪਹਿਲੋਂ ਗੁਰੂ ਗੋਬਿੰਦ ਸਿੰਘ ਜੀ ਪੈਦਾ ਕਰ ਚੁਕੇ ਸਨ।

ਵੈਰਾਗੀ ਤੇ ਤਿਆਗੀ ਮਾਧੋ ਦਾਸ, ਜੋ ਆਪਨੇ ਜੀਵਨ ਕਾਲ ਦੇ ਮੁਢਲੇ ਕਾਰਨਾਮਿਆਂ ਤੋਂ ਪ੍ਰਭਾਵਤ ਹੋਕੇ 'ਅਹਿੰਸਾ ਪਰਮੋ ਧਰਮ' ਦਾ ਪੁਜਾਰੀ ਬਣ ਚੁਕਾ ਸੀ, ਦੀ ਕਾਇਆ ਕਲਪ ਕਰ ਦੇਣ ਪਿਛੇ ਗੁਰੂ ਗੋਬਿੰਦ ਸਿੰਘ ਦੀ ਮਹਾਨ ਤੇਜਸਵੀ ਸ਼ਖਸੀਅਤ ਅਤੇ ਉਨ੍ਹਾਂ ਦੇ ਮਾਧੋਦਾਸ ਪ੍ਰਤੀ ਉਚਾਰੇ ਬਚਨ ਸਨ, ਜਿਨਾਂ ਦੇ ਵਿਸਥਾਰ ਤੋਂ ਅਗਿਆਤ ਰਹਿਣਾ ਸਮੇਂ ਦੇ ਇਤਹਾਸ ਅੰਦਰ ਇਕ ਵਡੀ ਘਾਟ ਹੈ।

ਦੁਆਰਕਾ ਦੇ ਗੋਬਿੰਦ ਦੀ ਅਰਜਨ ਪ੍ਰਤੀ ਕਥੀ ਗਲ ਬਾਤ ਨੂੰ ਗੀਤਾ ਰੂਪ ਦੇਣ ਵਾਂਗ ਗੁਰੂ ਗੋਬਿੰਦ ਸਿੰਘ ਜੀ ਦੇ ਮਾਧੋਦਾਸ ਪ੍ਰਤੀ ਕਥੇ ਬਚਨਾਂ ਨੂੰ ਸ਼ਬਦ ਰੂਪ ਦੇਣ ਦੀ ਕਲਪਨਾ ਦਾ ਨਿਮਾਣਾ ਜੇਹਾ ਜਤਨ ਅਗਲੇ ਵਰਕਿਆਂ ਅੰਦਰ ਕੀਤਾ ਗਿਆ ਹੈ। ਕਥਨਾਂ ਨੂੰ ਮਾਂਜਿਆਂ ਸਵਾਰਿਆ ਵਾਰਤਕ ਰੂਪ ਦੇਣਾ ਕਥਨਾਂ ਦੇ ਭਾਵਕ ਅੰਗ ਨੂੰ ਸ਼ਾਇਦ ਕਮਜ਼ੋਰ ਕਰ

ਦੇਂਦਾ ਇਸ ਲਈ ਇਨਾਂ ਨੂੰ ਗੱਲ ਬਾਤ ਦੇ ਖੁਲ੍ਹੇ ਢੰਗ ਵਿਚ ਹੀ ਪੇਸ਼ ਕੀਤਾ ਹੈ ਅਤੇ ਇਸ ਨੂੰ 'ਗੁਰੂ ਗੋਬਿੰਦ ਸਿੰਘ ਗਾਥਾ' ਦਾ ਨਾਮ ਦੇਣਾ ਠੀਕ ਸਮਝਿਆ ਹੈ ।

ਭਾਵੇਂ ਗਾਥਾ ਦਾ ਵਿਸ਼ਾ ਤਾਂ ਮਾਧੋਦਾਸ ਵੈਰਾਗੀ ਨੂੰ ਬੰਦਾ ਸਿੰਘ ਬਹਾਦਰ ਵਿਚ ਪਲਟ ਦੇਣ ਨਾਲ ਖਤਮ ਹੋ ਜਾਂਦਾ ਸੀ, ਪਰੰਤੂ ਇਹ ਜਾਨਣ ਲਈ ਕਿ ਇਸ ਅਹਿੰਸਾ ਪੁਜਾਰੀ ਦੀ ਕਾਇਆ ਕਲਪ ਹੋ ਜਾਣ ਮਗਰੋਂ ਇਸ ਦੇ ਅੰਦਰ ਸਵੈ ਵਿਸ਼ਵਾਸ਼ ਸੂਰਬੀਰਤਾ ਅਤੇ ਜਾਨ ਤੇ ਖੇਡ ਜਾਣ ਦੀ ਦ੍ਰਿੜਤਾ ਕਿਤਨੀ ਪਰਪਕ ਹੋ ਗਈ ਸੀ, ਇਹ ਜ਼ਰੂਰੀ ਭਾਸਿਆ ਹੈ ਕਿ ਬੰਦਾ ਸਿੰਘ ਬਹਾਦਰ ਦੀਆਂ ਕੁਝ ਜੀਵਨ ਘਟਨਾਵਾਂ ਦਾ ਭੀ ਵਰਨਨ ਕੀਤਾ ਜਾਵੇ ਜਿਸ ਨੂੰ 'ਗੁਰੂ ਗੋਬਿੰਦ ਸਿੰਘ ਗਾਥਾ' ਦਾ ਫਲ ਸਰੂਪ ਜਾਣਦੇ ਹੋਏ ਕੁਝ ਵਰਕੇ ਇਸ ਵਿਸ਼ੇ ਤੇ ਭੀ ਸ਼ਾਮਲ ਕੀਤੇ ਹਨ ।

ਨਰੈਣ ਸਿੰਘ

# ਗਾਥਾ

ਆ ਪਹੁੰਚਾ ਬੈਰਾਗੀ ਮਾਧੋਦਾਸ ਰਮਦਾ ਰਮਦਾ ਲਾਗੇ ਸ਼ਹਿਰ ਨਦੇੜ ਦੇ,
ਅਤੇ ਵੇਖ ਕੇ ਥਾਉਂ ਰਮਨੀਕ ਕੰਢੇ ਗੋਦਾਵਰੀ ਦਰਿਆ ਦੇ,
ਲਾ ਦਿਤੇ ਸੁ ਡੇਰਾ ਵਾਸਤੇ ਕਮਾਉਣੇ ਉਸ ਸਿਖਿਆ ਨੂੰ,
ਜੋ ਪਾਈ ਸੀ ਉਸ ਨੇ ਕਰੜੀਆਂ ਘਾਲਾਂ ਪਿਛੋਂ ਬਣਕੇ
ਚੇਲਾ ਔਘੜ ਨਾਥ ਦਾ,

ਜਿਸ ਨੇ ਖੁਸ਼ ਹੋਕੇ ਉਸ ਦੇ ਸਿਦਕ ਤੇ ਲਾ ਦਿਤੀ ਚੇਟਕ ਮਾਧੋਦਾਸ ਨੂੰ,
ਸਿਧੀਆਂ ਕਮਾਉਣ ਦੀ ਅਤੇ ਬੰਨ੍ਹਾ ਦਿਤਾ ਨਿਸਚਾ ਇਸ ਗੱਲ ਤੇ,
ਕਿ ਮਨੁਖ ਮਾਲਕ ਅਦੁਤੀ ਸ਼ਕਤੀਆਂ ਦਾ।
ਫੈਲ ਗਈ ਸੋ ਦਿਨਾਂ ਵਿਚ ਹੀ ਮਾਧੋਦਾਸ ਦੇ ਏਥੇ ਆਉਣ ਦੀ,
ਅਤੇ ਲਗੇ ਦੂਰੋਂ ਨੇੜਿਉਂ ਆਉਣ ਲੋਕੀਂ ਏਸ ਥਾਂ
ਵਾਸਤੇ ਪਾਉਣੇ ਮੁਰਾਦਾਂ ਮਨ ਦੀਆਂ।
ਵੇਖੋ ਵੇਖੀ ਤੁਰਨਾ ਪਿਛੇ ਇਕ ਦੂਜੇ ਦੇ, ਏਹ ਭੇਡਾ ਚਾਲ ਜਗਤ ਦੀ।
ਵਧਦੀ ਗਈ ਹੌਲੀ ਹੌਲੀ ਮਾਨਤਾ ਸਾਧੂ ਬੈਰਾਗੀ ਦੀ,
ਜਿਸ ਨੇ ਬਲਵਾਨ ਕੀਤਾ ਉਸ ਦੀ ਹਉਮੈ ਨੂੰ,
ਜੋ ਹੁਣ ਕਰਦਾ ਟਿਚਕਰ ਵਡੇ ਛੋਟੇ ਨਾਲ ਅਤੇ ਬੇਪਤੀ ਸੰਤਾਂ ਸਾਧੂਆਂ,
ਜੋ ਭੁੱਲ ਕਦੀ ਆ ਜਾਣ ਕੁਟੀਆ ਓਸ ਦੀ।
ਚਰਚਾ ਫੈਲੀ ਦੂਰ ਨੇੜੇ ਅਤੇ ਲੋਕ ਮੰਨਦੇ ਵਡਾ ਆਤਾਈ ਓਸ ਨੂੰ।

ਸੁਣੀ ਚਰਚਾ ਦਸਵੇਂ ਗੁਰੂ ਜੀ ਜਦੋਂ ਪਧਾਰੇ ਆਪ ਦਖਣ ਦੇਸ ਨੂੰ,
ਅਤੇ ਬਣਾ ਲਿਆ ਮਨ ਆਪ ਨੇ ਕੁਟੀਆ ਓਸ ਦੀ ਜਾਣ ਦਾ ।
ਕੁਟੀਆ ਸੀਗ ਖਾਲੀ,ਪਲੰਘ ਵਿਛਿਆ, ਜਾ ਬੈਠੇ ਗੁਰੂ ਜੀ ਉਤੇ ਪਲੰਘ ਦੇ,
ਅਤੇ ਦਿਤਾ ਹੁਕਮ ਸਿੰਘਾਂ ਨੂੰ ਲੰਗਰ ਪਕਾਉਣ ਦਾ ।
ਪਲੋ ਪਲੀ ਵਿਚ ਹਿਸੇ ਚੁਲ੍ਹੇ ਭਖ ਪਏ ਅਤੇ ਚੜ੍ਹੀਆਂ ਦੇਗਾਂ ਮਾਸ ਦੀਆਂ,
ਮਹਿਕ ਖਿਲਰੀ ਸਾਰੇ, ਰਿਝਦੇ ਮਾਸ ਦੀ,

ਵਾਯੂ ਮੰਡਲ ਉਸ ਥਾਂ ਦਾ ਬਦਲਿਆ ।

ਪਾਈ ਖਬਰ ਜਾਂ ਮਾਧੋਦਾਸ ਨੇ, ਧਾਇਆ ਵੱਲ ਕੁਟੀਆ ਗੁਸਾ ਖਾਕੇ,
ਅਤੇ ਲਗਾ ਕਮਾਉਣੇ ਜੰਤਰ ਮੰਤਰ ਵਾਸਤੇ ਜਿਤਨੇ ਗੁਰੂ ਨੂੰ ।
ਚਾਹੇ ਉਲਟ ਦੇਣਾ ਪਲੰਘ ਨੂੰ ਅਤੇ ਕਰਨੀ ਬੇ ਪਤੀ ਸ੍ਰੀ ਦਸਮੇਸ਼ ਦੀ,
ਪਰ ਵਸ ਨ ਚਲਦਾ ਕੋਈ ਬੈਰਾਗੀ ਸਾਧ ਦਾ,
ਨ ਫੁਰਦਾ ਮੰਤਰ ਕੋਈ ਓਸ ਦਾ ਗੋਬਿੰਦ ਸਿੰਘ ਗੁਰੂ ਤੇ ।
ਅਖੀਰ ਹੋਈਆਂ ਦੋ ਚਾਰ ਅਖਾਂ ਉਸ ਦੀਆਂ ਨਾਲ ਗੁਰੂ ਦੇ,
ਪਰ ਸਹਿ ਨ ਸਕਿਆ ਇਕ ਉਨ੍ਹਾਂ ਦੀ ਤਕਣੀ ।
ਹੋਕੇ ਅਤਿ ਹਲੀਮ ਕਹਿੰਦਾ ਗੁਰੂ ਨੂੰ, ਕਓਣ ਓਹ ਆਏ ਕੇਹੜੇ ਦੇਸ ਤੋਂ ?
'ਅਸੀਂ ਓਹ, ਜਿਨਾਂ ਨੂੰ ਤੂੰ ਜਾਣਦਾ' ਕਹਿਆ ਗੁਰੂ ਜੀ,
'ਗੁਰੂ ਗੋਬਿੰਦ ਸਿੰਘ ?' ਕਿਹਾ ਬੈਰਾਗੀ ਨੇ ਅਤੇ ਢਹਿ ਪਿਆ ਚਰਨਾਂ ਉਤੇ,
'ਬਖਸ਼ ਲਵੋ ਬੰਦੇ ਨੂੰ ! ਮੈਂ ਕੀ ਜਾਣਾ ਆਏ ਆਪ ਹੋ ?

ਭਾਰੀ ਹੋਈ ਅਵੱਗਿਆ ਇਸ ਬੰਦੇ ਤੋਂ ।'

'ਨਹੀਂ ਨਹੀਂ, ਮਾਧੋਦਾਸ, ਤੇਰੀਆਂ ਵਡੀਆਂ ੨ ਧੁਮਾਂ ਸਾਰੇ ਦੇਸ ਵਿਚ,
ਤੇਰੀਆਂ ਕਰਾਮਾਤਾਂ ਤੋਂ ਡਰਣ ਨਰ ਨਾਰੀਆਂ, ਤੂੰ ਸਾਧ ਬੈਰਾਗੀ,
ਤੈਨੂੰ ਪ੍ਰਾਪਤ ਸਿਧੀਆਂ ਅਠਾਰਾਂ ਪ੍ਰਕਾਰ-ਦੀਆਂ, ਤੂੰ ਵਸ ਕੀਤੇ ਬੀਰ,
ਜੋ ਖੜੇ ਰਹਿਣ ਤੇਰੀ ਆਗਿਆ ਵਿਚ ਦਿਨ ਤੇ ਰਾਤ
ਅਤੇ ਕਮਾਉਣ ਤੇਰਾ ਹੁਕਮ ਬਿਨਾ ਕੀਤੇ ਹੀਲ ਹੱਜਤ ਦੇ,

ਅਸੀਂ ਚਾਹੀਏ ਵੇਖਣਾ ਤੇਰੀ ਕਰਾਮਾਤ ਜਿਸ ਵਸ ਕੀਤਾ ਮਨੁਖ ਮਾਤਰ ਨੂੰ।
ਵਡਾ ਮਾਨ ਮਾਧੋ ਦਾਸ ਨੂੰ ਆਪਨੀਆ ਸਿਧੀਆਂ ਦਾ,
ਅਤੇ ਚਾਹੇ ਪ੍ਰਗਟਾਉਣਾ ਆਪਨੀ ਵਡਿਆਈ ਨੂੰ,
ਪਰ ਹਰ ਲਿਆ ਬਲ ਉਸ ਦਾ ਗੁਰੂ ਦੀ ਇਕ ਤਕਨੀ ਨੇ।
ਡਿਠਾ ਇਕ ਵੇਰ ਮੁੜ ਉਸ ਨੇ ਚੇਹਰਾ ਨੂਰੀ ਗੁਰੂ ਦਾ,
ਅਤੇ ਕਹਿੰਦਾ ਨੀਵੀਆਂ ਪਾ ਕੇ ਅਖੀਆਂ:
'ਪਾਤਸ਼ਾਹ, ਤੂੰ ਮਾਤ ਕੀਤਾ ਮੇਰੀਆਂ ਸਿਧੀਆਂ ਨੂੰ,
ਮੈਂ ਤੇਰਾ ਬੰਦਾ, ਬੰਦਾ, ਬੰਦਾ,
ਨਾ ਕਹੋ ਮਾਧੋ ਦਾਸ ਮੈਨੂੰ, ਨ ਕਹੁ ਬੈਰਾਗੀ ਸਾਧ ਮੈਨੂੰ,
ਮੈਂ ਬੰਦਾ, ਬੰਦਾ, ਹਜ਼ੂਰ ਦਾ ਬੰਦਾ।'
ਕਿਹਾ ਗੁਰੂ ਜੀ 'ਜੇ ਤੂੰ ਬਣਿਆ ਬੰਦਾ, ਤਾਂ ਬੰਦਾ ਹੋਕੇ ਰਹੋ,
'ਬੰਦੇ ਬੰਦਗੀ ਇਕਤੀਆਰ-ਸਾਹਿਬੁ ਰੋਸੁ ਧਰਉ ਕਿ ਪਿਆਰੁ'
ਧਾਰਨ ਕਰ ਰੋਲ ਬੰਦੇ ਦਾ ਅਤੇ ਛਡ ਦੇਹ ਮਾਨ ਕਰਾਮਾਤਾਂ ਦਾ,
ਕਰਾਮਾਤ ਨਾਮ ਕਹਿਰ ਦਾ, ਸਿਧੀ ਕੰਮ ਹਉਲੇ ਮਨੁਖਾਂ ਦਾ
ਜੋ ਨ ਜਰ ਸਕਣ ਅਜਰਾਵਰ ਵਸਤੂ ਨੂੰ ਅਤੇ ਹੋ ਜਾਣ ਆਪੇ ਤੋਂ ਬਾਹਰ
ਪਾ ਕੇ ਬਿੰਦ ਕੁ ਬੂੰਦ ਅਥਾਹ ਸਾਗਰ ਵਿਚੋਂ।
ਸਿਧੀ ਮਿਲਦੀ ਹਠ ਯੋਗ ਤੋਂ, ਜੋ ਬਲਵਾਨ ਕਰੇ ਮਨੁਖ ਦੀ ਹਉਮੈ ਨੂੰ,
ਅਤੇ ਭੁਲਾ ਦੇਵੇ ਮਨੁਖ ਨੂੰ ਉਸ ਦਾ ਆਪਨਾ ਆਪ
ਜੋ ਵਿਚਰੇ ਫਿਰ ਆਪੇ ਤੋਂ ਬਾਹਰ ਹੋ।
ਤਿਆਗ ਮਾਨ ਸਿਧੀਆਂ ਦਾ ਅਤੇ ਬਣ ਜਾਹ ਕਰਮ ਯੋਗੀ,
'ਮਾਨ ਮੁਨੀ ਮੁਨਵਰ ਗਲੇ ਮਾਨ ਸਭੈ ਕੋ ਖਾਇ'
ਰਿਧੀ ਸਿਧੀ ਸੁਆਦ ਦੂਜੇ ਭਾਵ ਦੇ, ਜੋ ਭੁਲਾ ਦੇਂਦੇ ਰਸਤਾ
ਕਰਤਾ ਪੁਰਖ ਦਾ,
ਇਸੇ ਲਈ ਸੂਚਤ ਕੀਤਾ ਗੁਰੂ ਨਾਨਕ ਨੇ ਕਿ ਲਗ ਕੇ ਪਿਛੇ ਸਿਧੀਆਂ ਦੇ,

'ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ'
ਪੁੜਿਆ ਬਚਨ ਗੁਰੂ ਦਾ ਹਿਰਦੇ ਮਾਧੋ ਦਾਸ ਦੇ, ਜੋ ਹੋਇਆ ਸਾਵਧਾਨ,
ਅਤੇ ਕਰਦਾ ਅਰਜੋਈ ਗਡ ਕੇ ਨੀਝ ਗੁਰੂ ਚਰਨਾਂ ਵਿਚ,
'ਪਾਤਸ਼ਾਹ, ਫੜਿਆ ਮੈਂ ਸੀ ਰਾਹ ਜੋਗ ਦਾ,
ਬਿਤਾਏ ਤੇਈ ਸਾਲ ਜੋਗ ਕਮਾਉਂਦਿਆਂ,
ਇਸੇ ਜੋਗ ਨੇ ਬਲਵਾਨ ਕੀਤਾ ਮੇਰੀ ਆਤਮਾਂ ਨੂੰ
ਅਤੇ ਮੇਰੇ ਵਸ ਕੀਤੀਆਂ ਰਬੀ ਸ਼ਕਤੀਆਂ,
ਜੋ ਕਮਾਵਣ ਕਾਰ ਮੇਰੇ ਹੁਕਮ ਵਿਚ ਵਾਂਙ ਮੁਲ ਖ੍ਰੀਦੇ ਗੋਲਿਆਂ।
ਮੈਂ ਸਮਝਾਂ ਆਪਨੇ ਆਪ ਵਿਚ ਪੁਜਿਆ ਰਬ ਨੂੰ,
ਜੋ ਮੇਰੀ ਕੀਤੀ ਕਦੀ ਨ ਮੋੜਦਾ।
ਪਰ ਪਾਤਸ਼ਾਹ, ਤੁਸਾਂ ਡੁਲਾ ਦਿਤਾ ਅਜ ਮੇਰੇ ਸਿਦਕ ਨੂੰ,
ਮੇਰੇ ਝੂਠੇ ਸਿਦਕ ਨੂੰ,
ਜਿਸ ਲਾਈ ਟੇਕ ਰਿਧੀਆਂ ਸਿਧੀਆਂ ਉਤੇ ਭੁਲ ਕੇ ਉਸ ਮਾਲਕ ਨੂੰ।
ਜੋ ਦਾਤਾ ਰਿਧੀਆਂ ਸਿਧੀਆਂ ਦਾ, ਜਿਸ ਦੀਆਂ ਦਾਸੀਆਂ ਇਹ ਸਿਧੀਆਂ।
ਪਰ ਦਾਤਾ ਪਾ ਦੇਹ ਰਾਹ ਏਸ ਬੰਦੇ ਨੂੰ ਓਸ ਜੋਗ ਦੇ,
ਜੋ ਜੋਗ ਪਰਮੇਸ਼ਰ ਦਾ,
ਜਿਸ ਨੂੰ ਸਮਝੋ ਤੁਸੀਂ ਸਚਾ ਜੋਗ, ਮੈਂ ਚਾਹਵਾਂ ਸਮਝਣ ਉਸ ਜੋਗ ਨੂੰ।'
'ਮਾਧੋ ਦਾਸ, ਤੂੰ ਕਮਾਇਆ ਹਠ ਜੋਗ ਨਿਸਚਾ ਧਾਰਕੇ ਪ੍ਰਾਪਤੀ ਸਿਧੀ ਦਾ,
ਤੇਰਾ ਨਿਸ਼ਾਨਾ ਪ੍ਰਾਪਤੀ, ਤੂੰ ਲੋੜੇ ਕੁਝ ਲੈਣਾ, ਕੁਝ ਹਾਸਲ ਕਰਨਾ,
ਤੂੰ ਧਾਰਿਆ ਹਠ ਤੇ ਕੀਤੀ ਸਾਧਨਾ ਨਿਜ ਸੁਆਰਥ ਲਈ,
ਇਹੋ ਤੇਰਾ ਧਰੁਵਾ, ਜਿਥੇ ਚਾਹਵੇਂ ਤੂੰ ਪੁਜਣਾ
ਇਹੋ ਤੇਰਾ ਜੋਗ, ਇਸੇ ਲਈ ਤੂੰ ਜੁੜਦਾ ਕਿਸੇ ਸਾਧਨ ਵਿਚ ਹਠ ਧਾਰ ਕੇ,
ਕਿ ਕਰਸਾਂ ਪ੍ਰਾਪਤ ਅਮਕੀ ਸ਼ਕਤੀ ਨੂੰ, ਇਉਂ ਪਾਲੇਂ ਆਪਨੀ ਮੈਂ ਨੂੰ।
ਤੇਰਾ ਸਾਧਨ ਹਠ, ਇਸ ਦਾ ਨਿਸ਼ਾਨਾ ਪ੍ਰਾਪਤੀ, ਇਸ ਦਾ ਸਿੱਟਾ ਹਉਮੈ

ਐਸਾ ਜੋਗ ਨ ਭਾਵੇ ਮੇਰੇ ਕਰਤੇ ਨੂੰ, 'ਹਉਮੈ ਨਾਵੈ ਨਾਲਿ ਵਿਰੋਧੁ ਹੈ'
'ਪਰ ਦਾਤਾ, ਪ੍ਰਾਪਤੀ ਸਿੱਟਾ ਹਰ ਸਾਧਨ ਦਾ,' ਕਹਿਆ ਮਾਧੋ ਦਾਸ ਨੇ,
'ਹਰ ਕਰਮ ਕੀਤਾ ਜਾਂਦਾ ਕਿਸੇ ਪ੍ਰਾਪਤੀ ਲਈ,
ਆਸਾ ਪ੍ਰਾਪਤੀ ਦੀ ਕਰੇ ਉਤਸ਼ਾਹਤ ਕਰਮ ਲਈ, ਪਿਆਰ ਪ੍ਰਾਪਤੀ ਦਾ,
ਬਿਨਾ ਨਿਜ ਸੁਆਰਥ ਦੇ ਕਰਮ ਹੋ ਨ ਆਉਂਦਾ'।
'ਨਹੀਂ ਮਾਧੋ ਦਾਸ' ਕਹਿਆ ਗੁਰੂ ਜੀ
'ਫਰੀਦਾ ਜਾ ਲਬੁ ਤਾਂ ਨੇਹੁ ਕਿਆ ਲਬੁ ਤਾਂ ਕੂੜਾ ਨੇਹੁ'
ਕੀ ਮੁੱਲ ਉਸ ਕਰਮ ਦਾ, ਜਿਸ ਦੀ ਤਹਿ ਵਿਚ ਛੁਪਿਆ ਸੁਆਰਥ
ਤੂੰ ਕਮਾਇਆ ਜੋਗ ਇਛਾ ਧਾਰ ਕੇ ਪ੍ਰਾਪਤੀ ਸਿਧੀ ਦੀ,
ਨ ਬਣਿਆ ਕਦੀ ਵੀ ਦਾਤਾ ਸਿਧੀਆਂ ਦਾ ਨਿਸ਼ਾਨਾ ਤੇਰੇ ਜੋਗ ਦਾ,
ਇਹੋ ਕਾਰਨ, ਤੈਨੂੰ ਪ੍ਰਾਪਤ ਹੋਈਆਂ ਸਿਧੀਆਂ, ਪਰ ਨ ਆਇਆ ਹਥ ਤੇਰੇ,
ਓਹ ਜੋ ਸਿਧੀਆਂ ਬਖਸ਼ਦਾ।
ਸਿਧੀਆਂ ਪਾਕੇ ਭੀ ਰਹੀ ਭੁਖ ਤੈਨੂੰ ਹੋਰ ਸਿਧੀਆਂ ਦੀ
ਪਰ ਮਿਟ ਜਾਂਦੀ ਇਹ ਭੁਖ ਪਾ ਲੈਂਦਾ ਜੇ ਕਰ ਤੂੰ ਸਿਧੀ ਬਖਸ਼ਨਹਾਰ ਨੂੰ।
ਇਛਾ ਧਾਰ ਕੇ ਕੀਤੇ ਕਰਮ ਤੋਂ ਪੂਰਨ ਹੋਵੇ ਇਛਿਆ,
ਪਰ ਨ ਮਿਲੇ ਇਛਾ ਪੂਰਨਹਾਰ।
ਇਸ ਲਈ ਨਿਰ ਇਛਤ ਹੋਕੇ ਕੀਤੇ ਕਰਮ ਦੀ ਵਡੀ ਵਡੀ ਵਡਿਆਈ,
ਸਿਆਣੇ ਲੋਕ ਸਮਝਣ ਸਚਾ ਜੋਗ ਉਸੇ ਨੂੰ ਜੋ ਖਾਲੀ ਸੁਆਰਥੋਂ,
ਸਗੋਂ ਚੜ੍ਹੇ ਵਧੇਰਾ ਰੂਪ ਐਸੇ ਜੋਗ ਤੋਂ ਜੋ ਬਜਾਏ ਲੈਣ ਦੇ ਦੇਣਾ ਜਾਣਦਾ,
ਵਾਰਨਾ ਜਾਣੇ ਆਪਨੇ ਆਪ ਨੂੰ ਜੋ ਪਰਾਏ ਤੋਂ,
ਕਰ ਦੇਵੇ ਸਦਕੇ ਆਪਾ, ਬਿਨਾ ਕੀਤੇ ਪਿਆਰ ਆਪਨੇ ਸਰੀਰ ਦਾ,
ਕੁਰਬਾਨੀ ਸਿਖਰ ਸਚੇ ਜੋਗ ਦਾ।
ਜੋਗ ਨਾਮ ਜੁੜਨ ਦਾ, ਜੁੜਨਾ ਇਕ ਨਾਲ ਛਡਨਾ ਦੂਜੇ ਨੂੰ।
ਕਰਤੇ ਦੀ ਰਚਨਾ ਅੰਦਰ ਜੁੜਨਾ ਤੇ ਵਿਛੜਨਾ ਦੋ ਪਖ ਜੀਵ ਮਾਤਰ ਦੇ,

ਜੋ ਜੁੜਦਾ ਇਕ ਥਾਉਂ, ਓਹ ਵਿਛੜਦਾ ਹੋਰ ਥਾਵਾਂ ਤੋਂ,
ਸੰਜੋਗ ਤੇ ਵਿਜੋਗ ਦੋ ਕਾਰ ਸੰਸਾਰ ਦੇ,
ਮਨੁਖ ਦਾ ਕਰਮ ਵਿਚਰਨਾ ਇਨ੍ਹਾਂ ਵਿਚ ।

ਸੰਜੋਗ ਮਾਇਆ ਨਾਲ ਵਿਜੋਗ ਈਸ਼ਵਰ ਤੋਂ,
ਵਿਜੋਗ ਮਾਇਆ ਤੋਂ ਜੋੜੇ ਈਸ਼ਵਰ ਨਾਲ ।
ਮੋਹ ਮਮਤਾ ਮੈਂ ਮੇਰੀ ਇਹ ਸਭ ਰੂਪ ਮਾਇਆ ਦੇ,
ਮਨੁਖ ਮੋਹਿਆ ਇਸ ਦੇ ਰੂਪ ਦਾ ਲੋੜੇ ਪਤਸਨਾ ਏਸ ਨੂੰ,
ਅਤੇ ਫਸਿਆ ਇਸ ਦੇ ਸੁਆਦ ਵਿਚ ਅਗੇ ਤੋਂ ਅਗੇ ਨੂੰ ਜਾਵੇ ਵਧਦਾ,
ਪਰ ਨਾਸ਼ਮਾਨ ਭੋਗ ਇਨ੍ਹਾਂ ਸੁਆਦਾਂ ਦੇ ਤੇ ਮਨੁਖ ਚਾਹਵੇ
ਭੋਗਨਾ ਇਨ੍ਹਾਂ ਨੂੰ ਸਦੀਵ ਕਾਲ

ਜਿਸ ਦਾ ਸਿੱਟਾ ਤ੍ਰਿਸ਼ਨਾ ਦੁਖ ਆਸਾਂ ਤੇ ਅੰਦੇਸ਼ੇ
ਜੋ ਰਖਣ ਅਸ਼ਾਂਤ ਮਨੁਖ ਨੂੰ ਤ੍ਰੈ ਕਾਲ ਬਧਾ ਚਿੰਤਾ
ਤੇ ਫਿਕਰਾਂ ਦੇ ਗ਼ਮ ਦਾ ।

ਇਸੇ ਲਈ ਤਿਆਗ ਮਾਇਆ ਦਾ ਤੇ ਸੁਤੰਤਰਤਾ ਇਸ ਦੇ ਭੋਗਾਂ ਤੋਂ,
ਜਾਨਣ ਸੁਖਦਾਇਕ, ਸੂਝਵਾਨ, ਲੋਕ ਜੋ ਭੇਤੀ ਬ੍ਰਹਮ ਗਿਆਨ ਦੇ ।
ਪਰ ਕਰਨਾ ਤਿਆਗ ਮਾਇਆ ਦਾ, ਨ ਤਿਆਗ ਸੰਸਾਰ ਦਾ,
ਕਰਤਾ ਪੁਰਖ ਨੇ ਮਨੁਖ ਨੂੰ ਭੇਜਿਆ ਸੰਸਾਰ ਵਿਚ
ਇਸ ਦਾ ਕਰਮ ਵਿਚਰਨਾ ਸੰਸਾਰ ਅੰਦਰ ਅਤੇ ਕਰਨੀ ਕਾਰ ਸੰਸਾਰ ਦੀ,
ਕਿਵੇਂ ਬਣ ਆਵੇ ਤਿਆਗ ਸੰਸਾਰ ਦਾ ਮਨੁਖ ਨੂੰ,
ਜੋ ਵਿਚਰਦਾ ਸੰਸਾਰ ਅੰਦਰ ?

ਸੰਸਾਰ ਦੇ ਭੰਗ ਭੋਗ ਸਰੀਰ ਦੇ, ਆਤਮਾਂ ਅੰਸ਼ ਜੋਤੀ ਸਰੂਪ ਦੀ
ਸਰੀਰ ਵਾਹਨ ਆਤਮਾਂ ਦਾ, ਜਿਸ ਨੂੰ ਸਵਾਰੇ ਬਣਾਏ ਫਬਾਏ ਆਤਮਾ,
ਕੇਵਲ ਇਸ ਲਈ ਕਿ ਇਹ ਰਸ ਮਾਨੇ ਉਸ ਦੀ ਸਵਾਰੀ ਦਾ,

ਪਰ ਜੇ ਬੇ ਮੁਹਾਰੀ ਹੋ ਜਾਵੇ ਸਵਾਰੀ ਅਤੇ ਪਾ ਦੇਵੇ,
ਖਤਰੇ ਵਿਚ ਜਾਨ ਸਵਾਰ ਦੀ.
ਤਾਂ ਬਣਦਾ ਸੋਧਨਾ ਤੇ ਰਖਨਾ ਕਾਬੂ ਵਿਚ ਤੁਰੰਗ ਨੂੰ
ਵਰਤ ਕੇ ਕੜੀਆਲਾ ਤੇ ਚਾਬਕ ਗਿਆਨ ਦਾ ਅਤੇ ਧਾਰ
ਕੇ ਬਲ ਸ੍ਵੈ ਰਖਿਆ ਦਾ।
ਆਤਮਾਂ ਦੀ ਜੋਗੀ ਵਾਲੀ ਫੇਰੀ ਸੰਸਾਰ ਵਿਚ,
ਟਿਕ ਬਹਿਣਾ ਕੰਮ ਨ ਜੋਗੀਆਂ ਦਾ।
ਪਰ ਸਰੀਰ ਬੰਨ੍ਹ ਕੇ ਰਖਣਾ ਚਾਹੇ ਆਤਮਾ ਨੂੰ,
ਵਰਤੇ ਏਸ ਨੂੰ ਆਪਨੀਆਂ ਗਰਜ਼ਾਂ ਲਈ,
ਸਰੀਰ ਲੋੜੇ ਪ੍ਰਾਪਤੀ ਹਰ ਭਾਵ ਦੀ ਆਪਨੇ ਸੁਖ ਲਈ,
ਉਲਝਾਈ ਰਖੇ ਆਤਮਾਂ ਨੂੰ ਸਰੀਰਕ ਭੋਗਾਂ ਵਿਚ,
ਭੁੱਲ ਕੇ ਪ੍ਰੀਤਮ ਦੇ ਪਿਆਰ ਨੂੰ ਜਿਸ ਤੋਂ ਵਿਛੜ ਆਇਆ ਇਹ ਸੰਸਾਰ ਤੇ,
ਜਿਸ ਦਾ ਮੇਲ ਨਿਸ਼ਾਨਾ ਆਤਮਾ ਦਾ,
ਅਤੇ ਇਕੋ ਇਕ ਪਿਆਰ ਸਾਧਨ ਮੇਲ ਦਾ,
ਪਰ ਮਨੁਖ ਭੁੱਲ ਕੇ ਇਸ ਨਿਸ਼ਾਨੇ ਨੂੰ ਉਲਝ ਬੈਠਾ,
ਪ੍ਰਾਪਤੀ ਦੇ ਸਾਧਨਾਂ ਵਿਚ,
ਪ੍ਰਾਪਤੀ ਧਨ ਦੀ, ਪ੍ਰਾਪਤੀ ਮਾਨ ਵਡਿਆਈ ਦੀ,
ਪ੍ਰਾਪਤੀ ਰਿਧੀ ਸਿਧੀ ਦੀ।
ਇਸ ਲਈ ਮਾਧੋ ਦਾਸ, ਭੁੱਲ ਜਾਹ ਇਨਾਂ ਪ੍ਰਾਪਤੀਆਂ ਨੂੰ,
ਤਿਆਗ ਦੇਹ ਇਹ ਸੁਆਰਥ ਵਾਲਾ ਰਾਹ,
ਉਪਰ ਉਠ ਆਸਾਂ ਅੰਦੇਸ਼ਿਆਂ ਤੋਂ, ਨਿਰਾਸਾ ਹੋਕੇ ਵਿਚਰ ਸੰਸਾਰ ਅੰਦਰ
ਮਾਣ ਰਸ ਇਸ ਸ਼ਹੁ ਸਾਗਰ ਦੇ ਪਾਣੀਆਂ ਦਾ,
ਪਰ ਰਹੁ ਨਿਰਲੇਪ ਵਾਂਙੂ ਫੁੱਲ ਕੰਵਲ ਦੇ
ਜੁੜਿਆ ਉਸ ਸੂਰਜਾਂ ਦੇ ਸੂਰਜ ਤੇ ਚੰਦਾਂ ਦੇ ਚੰਦ ਨਾਲ,

ਜਿਉਂ ਕੰਵਲ ਜੁੜਿਆ ਨੀਲੇ ਆਕਾਸ ਵਿਚ ।
ਆਉਣ ਤੁਫਾਨ, ਉਠਣ ਲਹਿਰਾਂ, ਲੰਘਣ ਪੂਰਾਂ ਦੇ ਪੂਰ, ਬੇੜੇ ਬੇੜੀਆਂ
ਪਰ ਵਹਿੰਦੇ ਜਾਣ ਵਹਿਣ ਇਕ ਸਾਰ ਆਪਨੇ ਧਰੁਵ ਸਾਗਰ ਵੱਲ,
ਬਿਨਾ ਕਬੂਲੇ ਪ੍ਰਭਾਵ ਕਿਸੇ ਹਿੱਲ ਜੁੱਲ ਦਾ ।
ਇਉਂ ਰਹੇ ਮਨੁਖ ਜੁੜਿਆ ਆਪਨੇ ਧਰੁਵੇ ਨਾਲ
ਤਕਦਾ ਸਦਾ ਉਤ ਵੱਲ 'ਜਿਥੈ ਹੀ ਤਉ ਵੰਞਨਾ'
ਬਿਨਾਂ ਡਿਗੱਣ ਜਾਂ ਡੋਲਣ ਦੇ ।
ਟਿਕਿਆ ਇਸ ਵਿਸ਼ਵਾਸ਼ ਤੇ ਕਿ 'ਸਹਜ ਸੁਭਾਇ ਹੋਵੈ ਸੋ ਹੋਇ'
ਦੁਖ ਸੁਖ ਭੋਗ ਸਰੀਰ ਦੇ,
ਹਰਖ ਸ਼ੋਕ, ਮਾਨ ਅਪਮਾਨ, ਹਾਰ ਜਿਤ ਖੇਡ ਮਾਇਆ ਦੀ ।
ਮਨੁਖ ਉਚੇਰਾ ਹੋਕੇ ਵਸੇ ਇਨਾ ਤੋਂ,
ਨ ਮੰਨੇ ਪ੍ਰਭਾਵ ਇਨਾ ਦਾ ਅਤੇ ਰਖੇ ਇਹ ਵਿਸ਼ਵਾਸ਼ ਕਿ,
'ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ—ਤਬ ਕਾੜਾ ਛੋਡਿ ਅਚਿੰਤ ਹਮ ਸੋਤੇ'।

ਮਾ ਰੋਦਾਸ

'ਪਾਤਸ਼ਾਹ, ਆਪ ਨੇ ਕੀਤੀ ਮੇਹਰ ਅਪਾਰ ਜੋ ਕੀਤਾ ਨਿਰੂਪਨ ਜੋਗ ਨੂੰ,
ਆਪ ਦੀਆਂ ਵਡੀਆਂ ਵਡੀਆਂ ਬਖਸ਼ਸ਼ਾਂ ਇਸ ਨਾਚੀਜ਼ ਬੰਦੇ ਤੇ,
ਜੋ ਆਪ ਪਧਾਰੇ ਏਸ ਥਾਂ ਅਤੇ ਕਰ ਦਿਤਾ ਚਾਨਣਾ,
ਇਸ ਦੇ ਹਨੇਰੇ ਮਨ ਅੰਦਰ ਜਗਾ ਕੇ ਦੀਪਕ ਗਿਆਨ ਦਾ,
ਪਰ ਸਮਝ ਨ ਸਕਿਆ ਮੈਂ 'ਸਹਜ ਸੁਭਾਇ ਹੋਵੈ ਹੋ ਹੋਇ'
ਜੋ ਕਿਹਾ ਆਪ ਨੇ,
ਬਖਸ਼ੋ ਸੂਝ ਇਸ ਕੀਟ ਨੂੰ, ਭਲਾ ਜੇ ਪਕੜੇ ਰਾਹ ਇਹ ਸਚੇ ਜੋਗ ਦਾ ।
'ਟੇਕ ਜਿਨ੍ਹਾਂ ਦੇ ਅੰਦਰ ਰਿਧੀਆਂ ਸਿਧੀਆਂ ਦੀ' ਕਹਿਆ ਗੁਰੂ ਜੀ,
'ਓਹ ਕਿਵ ਸਮਝਣ 'ਸਹਜ ਸੁਭਾਇ ਹੋਵੈ ਸੋ ਹੋਇ' ਨੂੰ ?

ਕਰਤਾ ਪੁਰਖ ਸੰਪੂਰਨ ਹਰ ਗੱਲ ਵਿਚ
ਅਤੇ ਉਸ ਦੀ ਰਚਨਾ ਪੂਰੀ ਹਰ ਭਾਵ ਤੋਂ ।
'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ'
ਓਹ ਰਮ ਰਿਹਾ ਅਪਨੀ ਰਚਨਾ ਅੰਦਰ,
ਜਿਵੇਂ ਮਾਲਾ ਦਾ ਸੂਤ ਅੰਦਰ ਮਣਕਿਆਂ,
ਰਚ ਕੇ ਕੁਦਰਤ ਆਪਨੇ ਵਿਚੋਂ ਆਪ ਵਸਦਾ ਉਸ ਕੁਦਰਤ ਅੰਦਰ,
ਬੰਨ੍ਹ ਰਖਿਆ ਸਾਰੀ ਰਚਨਾ ਨੂੰ ਨੇਮਾਂ ਦੀ ਜ਼ੰਜੀਰ ਨਾਲ
ਅਤੇ ਵਾਂਙੂ ਪਹਿਰੇਦਾਰ ਦੇ ਵਿਚ ਬੈਠਾ ਤਕੇ ਆਪ
ਨ ਹੋਣ ਦੇਵੇ ਨੇਮਾਂ ਦੀ ਕਿਸੇ ਕੜੀ ਨੂੰ ਢਿਲਿਆਂ ।
ਸੰਸਾਰ ਵਿਚਰਦਾ ਬਧਾ ਹੋਇਆ ਇਨਾਂ ਨੇਮਾਂ ਦਾ ਬਿਨਾਂ ਹੀਲ ਹੁਜੱਤ ਦੇ,
ਇਹੋ ਨੇਮ ਉਸ ਦਾ ਹੁਕਮੁ ਜੋ ਵਰਤਾਇ ਆਪ
'ਹੁਕਮੀ ਹੁਕਮ ਚਲਾਏ ਰਾਹੁ'
'ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ'
ਮਨੁਖ ਦਾ ਕੰਮ ਇਸ ਹੁਕਮ ਦੀ ਪਛਾਣ, ਹੁਕਮ ਦਾ ਸਤਕਾਰ,
ਇਹ ਨ ਚਲਾਵੇ ਉਸ ਦੇ ਹੁਕਮ ਅੰਦਰ ਆਪਨਾ ਹੁਕਮ,
ਨ ਕਰੇ ਰੋਸ ਉਸ ਦੇ ਹੁਕਮ ਤੇ, 'ਜੋ ਵਰਤਾਏ ਸਾਈ ਜੁਗਤਿ' ਸਮਝੇ,
ਤੇ ਸਵੀਕਾਰ ਕਰੇ ਖਿੜੇ ਮਥੇ ਉਸ ਦੇ ਹੁਕਮ ਨੂੰ,
ਦਾਤ ਸਮਝੇ ਦਾਤਾਰ ਦੀ ਦੁਖ ਤੇ ਭੁਖ ਨੂੰ ਅਤੇ ਖੇੜੇ ਵਿਚ ਵਸੇ ਤ੍ਰੈ ਕਾਲ,
ਆਤਮਾ ਕਰਕੇ ਪਿਆਰੇ ਉਸ ਦੀ ਰਜ਼ਾ ਨੂੰ.
'ਪ੍ਰਭ ਕੀ ਆਗਿਆ ਆਤਮ ਹਿਤਾਵੈ'
'ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ
ਜੋ ਜੋ ਹੁਕਮੁ ਭਇਓ ਸਾਹਿਬੁ ਕਾ ਸੋ ਮਾਥੈ ਲੇ ਮਾਨਿਓ'
ਕੁਦਰਤ ਦੇ ਨੇਮਾਂ ਅਨਕੂਲ ਵਰਤਦੇ ਹਰ ਕਉਤਕ ਨੂੰ ਜਾਣੇ ਸੁਭਾਵਕ
ਸਿਰ ਨਿਹੁੜਾਏ ਅਗੇ ਓਸ ਦੇ, ਖੁਸ਼ੀ ਨਾਲ ਕਬੂਲੇ ਓਸ ਨੂੰ

ਬਿਨਾਂ ਭੁਲਾਏ ਆਪਨਾ ਆਪ, ਰਹੇ ਅਡੋਲ ਤੇ ਅਹਿੱਲ ਅਗੇ ਮੁਸੀਬਤ ਦੇ,
ਜੁੜਿਆ ਕਰਤਾ ਪੁਰਖ ਦੀ ਯਾਦ ਵਿਚ

ਜਿਸ ਦੇ ਹੁਕਮ ਅੰਦਰ ਵਰਤਦਾ ਸਭ ਕੁਝ,
ਇਹ ਹੈ ਅਵਸਥਾ 'ਸਹਜ ਸੁਭਾਇ ਹੋਵੈ ਸੋ ਹੋਇ' ਦੀ,
ਪਰ ਮਾਧੋਦਾਸ, ਤੇਰੀਆਂ ਸਿਧੀਆਂ ਉਲੰਘਨਾ ਕਰਤਾ ਪੁਰਖ ਦੇ ਨੇਮਾਂ ਦੀਆਂ,
ਅਤੇ ਭੰਗ ਕਰਨ ਕਰਤਾ ਪੁਰਖ ਦੇ ਹੁਕਮਾਂ ਨੂੰ,
ਦਖ਼ਲ ਦੇਣ ਉਸ ਦੇ ਸਹਿਜ ਸੁਭਾ ਵਰਤਦੇ ਹੁਕਮ ਅੰਦਰ,
ਇਸੇ ਲਈ 'ਨਾਟਕ ਚੇਟਕ ਕੀਏ ਕੁਕਾਜਾ,ਪ੍ਰਭ ਲੋਗਨ ਕਹਿ ਆਵਤ ਲਾਜਾ'
ਇਹੋ ਕਾਰਨ ਜਾਨਦੇ ਨੀਵੀਂ ਕਰਾਮਾਤ ਨੂੰ, ਜੋ ਜੁੜੇ ਪ੍ਰਭੂ ਪਿਆਰ ਵਿਚ,
ਓਹ ਕੇਹੀ ਕਰਾਮਾਤ ਜੋ ਮਿਲਦੀ ਹਠ ਕੀਤਿਆਂ ਆਪਨੇ ਜਤਨ ਨਾਲ,
'ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ'

ਮਾਧੋਦਾਸ–

'ਦਾਤਾ ਜੀਓ, ਮਨੁਖ ਲਈ ਅਤਿ ਕਠਨ ਇਸ ਅਵਸਥਾ ਵਿਚ ਵਸਨਾ,
ਮਨੁਖ ਗ੍ਰਸਿਆ ਸਰੀਰਕ ਦੁਖਾਂ ਅਤੇ ਮਾਨਸਕ ਰੋਗਾਂ ਅੰਦਰ
ਕਿਵੇਂ ਰਹੇ ਅਡੋਲ ਅਤੇ ਨ ਕਰੇ ਮਹਿਸੂਸ ਦੇਹ ਦੀਆਂ ਪੀੜਾਂ ਨੂੰ,
ਅਤੇ ਮਨ ਦੀਆਂ ਚਿੰਤਾਂ, ਗ਼ਮ ਵਿਯੋਗ ਭੈ ਆਦੀ ਉਪਾਧੀਆਂ ਨੂੰ,
ਇਸੇ ਲਈ ਜੋਗੀ ਲੋਕ ਨਸ ਜਾਣ ਘਰਾਂ ਤੋਂ, ਲੈ ਲੈਣ ਬਨਵਾਸ,
ਪਾਉਣ ਆਪਨੇ ਸਰੀਰ ਨੂੰ ਭਾਂਤ ੨ ਦੇ ਕਸ਼ਟਾਂ ਵਿਚ ਤਪ ਸਾਧ ਕੇ ।
ਕੀ ਹੋਰ ਭੀ ਕੋਈ ਰਾਹ ਸਉਖਾ ਏਸ ਤੋਂ,
ਜੋ ਰਖੇ ਸ਼ਾਂਤ ਤੇ ਅਡੋਲ ਮਨੁਖ ਨੂੰ ਇਸ ਦਸ਼ਾ ਵਿਚ ?'

ਗੁਰੂ ਜੀ–

'ਰਸਤਾ ਇਕੋ ਪਿਆਰ ਦਾ ਜੋ ਰਖਦਾ ਟਿਕਾਣੇ ਮਨ ਨੂੰ,
ਅਤੇ ਨ ਦੇਵੇ ਹੋਣ ਮਹਿਸੂਸ ਸਰੀਰਕ ਤੇ ਮਾਨਸਕ ਰੋਗ
ਕਿਤਨੇ ਭੀ ਭਿਆਣਕ ਹੋਣ ਏਹ।
ਸੋਹਣੀ ਠਿਲ੍ਹੀ ਝਨਾਂ ਵਿਚ ਲੈ ਕੇ ਕਚਾ ਘੜਾ, ਭੁੱਲੀ ਮੌਤ ਨੂੰ
ਬਧੀ ਉਸ ਪਿਆਰ ਦੀ ਜੋ ਸੀਗਾ ਨਾਲ ਮਹੀਂਵਾਲ ਦੇ।
ਸੁਕ ਤੀਲਾ ਹੋਇਆ ਮਜਨੂੰ ਬਧਾ ਲੇਲਾਂ ਦੇ ਪਿਆਰ ਦਾ
ਅਤੇ ਪੈਰੀਂ ਪਵੇ ਕੁਤੇ ਦੀ ਜੋ ਆਇਆ ਲੇਲਾਂ ਦੀ ਦਰਗਾਹ ਚੋਂ।
ਫਰਹਾਦ ਪਹਾੜ ਚੀਰਦਾ ਸ਼ੀਰੀਂ ਦੇ ਪਿਆਰ ਵਿਚ
ਅਤੇ ਰੁਲ ਮੋਈ ਸਸੀ ਕੂਕਦੀ ਪੁੰਨੂੰ ਪੁੰਨੂੰ ਵਿਚ ਥਲਾਂ ਦੇ।
ਨਾਸ਼ਮਾਨ ਦੇਹ ਦਾ ਖਿਨ ਭੰਗਰ ਪਿਆਰ ਸਮੱਰਥਾ ਬਖ਼ਸ਼ੇ ਮਨੁਖ ਨੂੰ,
ਅਨੰਤ ਕਸ਼ਟ ਸਹਿਣ ਦੀ ਅਤੇ ਬਲਵਾਨ ਕਰੇ ਮਨੁਖ ਦੀ ਆਤਮਾਂ ਨੂੰ,
ਜੋ ਨਿਰਭੈ ਹੋ ਕੇ ਵੰਗਾਰੇ ਤੇ ਕਬੂਲੇ ਮੌਤ ਨੂੰ,
ਤਾ ਕਰਤਾ ਪੁਰਖ ਅਬਨਾਸ਼ੀ ਦਾ ਪਿਆਰ,
ਜੋ ਅਟੱਲ ਰਹਿਣ ਵਾਲਾ ਤ੍ਰੈਕਾਲ
ਕਿਉਂ ਨਾ ਬਖਸ਼ੇ ਤਾਣ ਵਾਸਤੇ ਲੈਣੇ ਟੱਕਰ ਦੁਖਾਂ ਤੇ ਕਲੇਸ਼ਾਂ ਨਾਲ ?
ਕਹਿੰਦੇ ਨੇ, ਪਿਆਰ ਵਿਚ ਰਾਰ ਨਹੀਂ ਹੁੰਦੀ,
ਪਿਆਰੇ ਦਾ ਪਿਆਰਾ ਲਗਦਾ
ਹਰ ਬੋਲ, ਹਰ ਹੁਕਮ, ਹਰ ਕਰਤਵ,
ਸਾਈ ਜਾਪੇ ਭਲੀ ਗੱਲ ਜੋ ਭਾਵੇ ਉਸ ਨੂੰ,
ਕਿਤਨਾ ਸਉਖਾ ਹੋ ਜਾਵੇ ਰਹਿਣਾ ਹੁਕਮ ਵਿਚ ਜੇ ਪਿਆਰ ਹੋਵੇ ਹੁਕਮੀ ਨਾਲ,
'ਜਉ ਤਨੁ ਚੀਰਹਿ ਅੰਗੁ ਨ ਮੋਰਉ-ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ'
ਪਿਆਰ ਹੋਵੇ ਇਸ ਅਉਧੀ ਦਾ, ਤੇ ਪਿਆਰਾ ਲਾਵੇ ਦੁਖ ਤੇ ਭੁਖ,

ਤਾਂ ਕਿਓਂ ਲਗੱਣ ਕਉੜੇ 'ਏਹਿ ਭਿ ਦਾਤਿ ਤੇਰੀ ਦਾਤਾਰ'

ਸਮਝੇ ਮਨੁਖ ਫਿਰ ।

ਹੁਕਮੀ ਦਾ ਹਰ ਹੁਕਮ ਮਿਠਾ ਲਗਦਾ ਓਦੋਂ,

ਜਦੋਂ ਪਿਆਰ ਪੈਂਦਾ ਹੁਕਮੀ ਨਾਲ,

ਇਸ ਲਈ, ਮਾਧੋਦਾਸ, ਦੁਖ ਭੁਖ ਵਿਚ ਅਡੋਲ ਰਹਿਣ ਦਾ
ਸਹਿਲ ਤੇ ਸੌਖਾ ਰਸਤਾ ਇਕੋ ਪਿਆਰ ਦਾ ।
ਵਸੋ ਸਦਾ ਉਸ ਦੇ ਪਿਆਰ ਵਿਚ, ਟਿਕ ਜਾਵੇ ਮਨ ਉਸ ਦੇ ਗੁਣਾ ਅੰਦਰ,
ਓਹ ਲਗੇ ਮਿਠਾ ਮਿਠਾ, ਪਿਆਰਾ ਪਿਆਰਾ,
ਪ੍ਰਤੀਤ ਹੋਵੇ ਕਿ 'ਹਉ ਸੰਮਲਿ ਥਕੀ ਓਹੁ ਕਦੇ ਨ ਬੋਲੇ ਕਉਰਾ'
ਫਿਰ ਕਿਉਂ ਨ ਲਗੇ ਪਿਆਰਾ ਉਸ ਦਾ ਹਰ ਹੁਕਮ, ਹਰ ਕਰਤਵ,
ਅਤੇ ਫਿਰ ਕਿਉ ਨ ਬਝੇ ਨਿਸਚਾ ਮਨੁਖ ਦਾ ਕਿ
'ਜੋ ਕੀਨੀ ਕਰਤਾਰਿ ਸਾਈ ਭਲੀ ਗਲ'

ਮਾਧੋਦਾਸ-

ਪਰ ਦਾਤਾ, ਪਿਆਰਾ ਲਗੇ ਓਹ ਜੋ ਭਾ ਜਾਵੇ ਗਿਆਨ ਇੰਦ੍ਰਿਆਂ ਨੂੰ
ਜੋ ਰੀਝਾਵੇ ਨੇਤਰਾਂ ਨੂੰ ਕੰਨਾਂ ਨੂੰ, ਜੋ ਮਿਠਾ ਲਗੇ ਰਸਨਾ ਨੂੰ
ਜਿਸ ਦੀ ਸੁਗੰਧੀ ਰਸ ਦੇਵੇ ਨਾਸਕਾ ਨੂੰ
ਜਿਸ ਦੀ ਛੋਹ ਛੇੜੇ ਝਰਨਾਟਾਂ ਸਰੀਰ ਵਿਚ,
ਕਿਵੇਂ ਪਵੇ ਪਿਆਰ ਅਦ੍ਰਿਸ਼ਟੇ ਨਾਲ
ਜਿਸ ਦੀ ਨ ਪੈਂਦੀ ਸੂਝ ਮਨੁਖ ਨੂੰ
ਕਿਸੇ ਭੀ ਸਰੀਰਕ ਸ਼ਕਤੀ ਰਾਹੀਂ ?

ਗੁਰੂ ਜੀ–

ਮਾਧੋਦਾਸ, ਪਿਆਰ ਕਿਉਂ ਲਗਦਾ ਤੇ ਕਿਵੇਂ ਲਗਦਾ,
ਇਹ ਤਾ ਜਾਣਦੇ ਓਹੋ ਜਿਸ ਤਨ ਲਗਦੀ,
ਪਰ ਗਿਆਨ ਇੰਦਰੇ ਦੇਂਦੇ ਸੂਝ ਪਿਆਰੇ ਦੇ ਗੁਣਾਂ ਦੀ,
ਪਿਆਰੇ ਦੇ ਰੂਪ ਦੀ, ਸ਼ਬਦ ਦੀ,
ਜਿਨਾਂ ਗੁਣਾਂ ਤੇ ਰੀਝ ਮਨ ਪਿਆਰਦਾ ਪਿਆਰੇ ਨੂੰ ।
ਅਦ੍ਰਿਸ਼ਟ ਨਿਰੰਕਾਰ ਦੇ ਗੁਣ ਬੇਅੰਤ ਤੇ ਅਥਾਹ,
ਚਿਤਵਨਾ ਜਿਨ੍ਹਾਂ ਦਾ ਜਗਾਵੇ ਮਨੁਖੀ ਮਨ ਅੰਦਰ ਵਾਹ ਵਾਹ ਦੀ ਭਾਵਨਾ
ਅਤੇ ਇਹ ਹੋ ਜਾਏ ਮਖਮੂਰ ਉਸ ਦੇ ਗੁਣਾਂ ਅੰਦਰ ਟਿਕ ਕੇ,
ਤਾਰੀ ਹੋ ਜਾਏ ਇਸ ਉਤੇ ਅਵਸਥਾ ਗਹਿਰੇ ਵਿਸਮਾਦ ਦੀ
ਤੇ ਭੁੱਲ ਜਾਏ ਵਿਸਮਾਦ ਅੰਦਰ ਉਸ ਨੂੰ ਆਪਨਾ ਆਪ
ਤੇ ਫਿਰ 'ਵਾਹੁ ਵਾਹੁ ਕਰਤਿਆਂ ਰੈਣਿ ਸੁਖਿ ਵਿਹਾਇ
ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ'
ਪਰੁਚਿਆ ਹੋਇਆ ਵਾਹ ਵਾਹ ਅੰਦਰ ਜੁੜ ਜਾਵੇ ਮਨ ਉਨਾਂ ਗੁਣਾਂ ਵਿਚ,
ਜਿਨਾਂ ਨੂੰ ਇਹ ਸਲਾਹੁੰਦਾ ਤੇ ਵਡਿਆਉਂਦਾ
ਗੁਣ ਪਿਆਰੇ ਦੇ ਪਿਆਰੇ ਲਗੱਣ ਮਨ ਨੂੰ ।
ਇਹ ਹੋ ਜਾਵੇ ਰੂਪ ਉਨਾਂ ਗੁਣਾਂ ਦਾ, 'ਗੁਣ ਕਹਿ ਗੁਣੀ ਸਮਾਵਣਿਆ'
ਫਿਰ ਨਿਕਲੇ ਇਸ ਦੇ ਅੰਦਰੋਂ ਅਵੱਸ਼ ਸੱਦ ਪਿਆਰ ਦੀ
ਅਤੇ ਇਹ ਗਾਵੇ 'ਨਾਨਕ ਵਾਹੁ ਵਾਹੁ ਸਤਿ ਰਜਾਇ'
ਇਉਂ ਮਿਠਾ ਲਗੇ ਇਸ ਨੂੰ ਹੁਕਮ ਕਰਤਾ ਪੁਰਖ ਦਾ
ਅਤੇ ਰਹੇ ਟਿਕਿਆ ਅਡੋਲ ਹੁਕਮੀ ਦੀ ਰਜ਼ਾ ਅੰਦਰ,
ਗਾਉਂਦਾ ਹਰ ਘੜੀ ਹਰ ਪਲ
'ਜੋ ਤੁਧੁ ਭਾਵੈ ਸਾਈ ਭਲੀ ਕਾਰ–ਜੋ ਤੁਧੁ ਭਾਵੈ ਸਾਈ ਭਲੀ ਕਾਰ ।

ਮਾਧੋਦਾਸ–

ਪਰ ਜਾਗੇ ਕਿਵੇਂ ਸੂਝ ਉਸ ਅਦ੍ਰਿਸ਼ਟੇ ਦੇ ਗੁਣਾਂ ਦੀ ?

ਗੁਰੂ ਜੀ–

'ਅਦ੍ਰਿਸਟ ਅਗੋਚਰ ਪਕੜਿਆ ਗੁਰ ਸਬਦੀ'
ਸ਼ਬਦ ਗੁਰੂ ਦਾ ਅਤੇ ਕਮਾਈ ਗੁਰ ਸ਼ਬਦ ਦੀ ਸਾਧਨ ਸੂਝ ਦੇ ਪਾਉਣ ਦਾ

ਮਾਧੋਦਾਸ–

ਤਾਂ ਕਮਾਈ ਲਈ ਫਿਰ ਲੋੜ ਕਰਮ ਕਰਣ ਦੀ।

ਗੁਰੂ ਜੀ–

ਹਾਂ, ਮਾਧੋਦਾਸ ਇਹ ਧਰਤੀ ਧਰਮ ਸਾਲ
ਜਿਥੇ ਲੋੜ ਕਰਮ ਕਮਾਉਣ ਦੀ, ਪਰ ਇਹ ਕਰਮ ਨ ਸਰੀਰ ਸਾਧਨ ਦੇ
ਨ ਲੋੜ ਨਿਉਲੀ ਕਰਮਾਂ ਦੀ, ਜਾਂ ਸਰੀਰ ਹੋਮਨ ਦੀ,
ਨ ਮੋਨ ਧਾਰਨ ਦੀ ਜਾਂ ਭੁਖ ਸਾਧਨ ਦੀ,
ਇਹ ਥਾਂ ਧਰਮ ਕਮਾਉਣ ਦੀ 'ਧਰਮ ਚਲਾਵਨ ਸੰਤ ਉਬਾਰਨ'
ਇਥੇ 'ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ'
ਹਰੀ ਜਸ ਗਾਉਣਾ ਅਤੇ ਸੰਗਤ ਰਖਣੀ ਭਲੇ ਪੁਰਖਾਂ ਨਾਲ
ਇਹੋ ਸਰਵੋਤਮ ਕਰਮ
ਹਰੀ ਜਸ ਗਾਉਣਾ ਜਗਾਉਂਦਾ ਤੇ ਪਕਿਆਂ ਕਰਦਾ ਪਿਆਰ ਨੂੰ

ਸਾਧ ਸੰਗਤ ਦ੍ਰਿੜ ਕਰਾਉਂਦੀ ਕਰਤਾ ਪੁਰਖ ਦੇ ਗੁਣ
ਜਿਸ ਤੋਂ ਜਾਗਦੀ ਅਨਭਵਤਾ ਅਤੇ ਹੁੰਦਾ ਪ੍ਰਕਾਸ਼ ਅੰਦਰ ਆਤਮਾ ਦੇ
ਅਤੇ ਪ੍ਰਤੀਤ ਹੁੰਦੀ ਆਤਮਾ ਨੂੰ ਸਹਿਜ ਸੁਭਾਇ

ਵਰਤਦੀ ਸਾਰੀ ਖੇਡ ਸਿਰਜਨਹਾਰ ਦੀ,
ਜਿਸ ਵਿਚ ਕੋਈ ਉਚੇਚ ਨਹੀਂ, ਕੋਈ ਖਿਚਾਓ ਨਹੀ,

ਕੋਈ ਅਨੀਯਮਕ ਗੱਲ ਨਹੀਂ,
ਆਪ ਤੋਂ ਆਪ ਤੁਰਿਆ ਜਾਂਦਾ ਸਭ ਕੁਝ ਵਾਂਗਰ ਵਹਿਣ ਦਰਿਆ ਦੇ,
ਸੂਰਜ ਚੜ੍ਹਦਾ ਤੇ ਆਥਦਾ ਜਾਪੇ ਤੁਰਦਾ ਪੂਰਬੋਂ ਪਛਮ ਨੂੰ ਜਿਵੇਂ
ਸੁਭਾਵਕ ਜਹੀ ਚਾਲੇ ਦਿਸੇ ਚਲਦੀ ਰਚਨਾ ਸਾਰੀ,
ਬਧੀ ਕਿਸੇ ਅਣ ਪਛਾਤੇ ਹੁਕਮ ਦੀ,
'ਸਗਲਿਆ ਭਉ ਲਿਖਿਆ ਸਿਰਿ ਲੇਖੁ'
ਪਛਾਨਣਾ ਇਸੇ ਭਉ ਨੂੰ ਕਰਮ ਮਨੁਖ ਦਾ,
ਪਛਾਨਣਾ ਤੇ ਮੰਨਣਾ ਅਤੇ ਵਸਨਾ ਇਸ ਭੈ ਅੰਦਰ
'ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ'
ਮਾਧੋ ਦਾਸ, ਬੰਦਾ ਹੋਣਾ ਖਰ੍ਹਾ ਅਉਖਾ, ਤੂੰ ਕਹਿੰਦਾ 'ਮੈਂ ਬੰਦਾ' ਬੰਦਾ ਹੋਣਾਂ
ਤਾਂ ਬੰਦੀ ਵਿਚ ਪੈਣਾ ਹੈ, ਕਹੋ ਸੋਚ ਕੇ, ਪਉਸੇਂ ਬੰਦੀ ਵਿਚ ?
ਤੂੰ ਤਿਆਗੀ, ਵੈਰਾਗੀ ਸਾਧੂ, ਤੂੰ ਛਡੀਆਂ ਬੰਦੀਆਂ ਸੰਸਾਰ ਦੀਆਂ,
ਤੂੰ, ਲੈ ਲਿਆ ਬਨ ਵਾਸ ਤੇ ਮੱਲ ਲਿਆ ਕੰਢਾ ਗੋਦਾਵਰੀ ਦਾ,
ਅਤੇ ਬਨਣਾ ਲੋੜੇਂ ਬੰਦਾ ਗੋਬਿੰਦ ਸਿੰਘ ਦਾ,

ਜਿਸ ਨੂੰ ਭੇਜਿਆ ਕਰਤਾਰ ਨੇ ਇਉਂ ਕਹਿ ਕੇ
'ਜਾਹਿ ਤਹਾਂ ਤੈ ਧਰਮੁ ਚਲਾਇ-ਕਬੁਧਿ ਕਰਨ ਤੇ ਲੋਕ ਹਟਾਇ'
ਅਤੇ 'ਜਹਾ ਤਹਾ ਤੁਮ ਧਰਮ ਬਿਥਾਰੋ-ਦੁਸ਼ਟ ਦੋਖੀਅਨ ਪਕਰਿ ਪਛਾਰੋ'
'ਯਾਹੀ ਕਾਜ ਧਰਾ ਹਮ ਜਨਮੰ- ਸਮਝਿ ਲੇਹੁ ਸਾਧੂ ਸਭ ਮਨਮੰ
ਧਰਮ ਚਲਾਵਨ ਸੰਤ ਉਬਾਰਨ-ਦਸਟ ਸਭਨ ਕੋ ਮੂਲ ਉਪਾਰਨ'

ਇਹ ਹੈ ਨਿਸ਼ਾਨਾ ਸਾਡਾ ਮਾਧੋਦਾਸ, ਤੇ
ਇਸੇ ਕਾਰਜ ਲਈ ਅਸੀਂ ਆਏ ਸੰਸਾਰ ਵਿਚ
ਸਤ ਧਰਮ ਦਾ ਪਰਵੇਸ਼ ਕਰਾਉਣਾ ਅਤੇ ਜੜ੍ਹ ਪੁਟਨੀ ਧਰਮ ਦੇ ਦੋਖੀਆਂ ਦੀ
ਇਹੋ ਉਦੇਸ਼ ਗੋਬਿੰਦ ਸਿੰਘ ਦੇ ਬੰਦਿਆ ਦਾ, ਅਉਖੀ ਕਮਾਉਣੀ ਇਹ ਕਾਰ
ਮਾਰਨ ਆਪਨੇ ਆਪ ਦਾ ਤਿਆਗ ਅਪਨੀ ਅਪਨੱਤ ਨੂੰ
ਲੈ ਲੈਣੀ ਅਪਨੱਤ ਦੂਜੇ ਦੀ
ਤੇ ਵਿਚਰਨਾ ਅਗੇ ਉਸ ਦੇ ਵਾਂਙ ਮੁੱਲ ਖ੍ਰੀਦੇ ਗੋਲਿਆਂ ਦੇ,
ਇਉਂ ਬਣਦਾ ਬੰਦਾ ।
ਕਹੁ ਸੋਚ ਵਿਚਾਰ ਕੇ, ਬਣਸੇਂ ਬੰਦਾ ?
ਮਾਧੋ ਦਾਸ–
ਭੇਦ ਨਾ ਜਾਨੋ ਮੂਲ ਬੰਦਾ ਠੀਕ ਮੈਂ
ਤੇ ਜਦ ਤਾਈਂ ਘਟ ਵਿਚ ਪ੍ਰਾਨ ਬੰਦਾ ਗੋਬਿੰਦ ਸਿੰਘ ਗੁਰੂ ਦਾ,
ਸਹਸਾ ਇਸ ਵਿਚ ਨਾਹਿ, ਨ ਇਸ ਤੋਂ ਫਿਰ ਸਕਾਂ,
ਪਰ ਭੁੱਲ ਨ ਮੰਨਿਓ ਕੋਈ ਜੇ ਮਨ ਦੇ ਸਮਝਾਉਣ ਨੂੰ ਮੈਂ ਸ਼ੰਕੇ ਨਿਵਿਰਤਦਾ ।
ਜੀਵ ਹਤਿਆ ਵਡਾ ਦੋਸ਼ ਮਨੁਖ ਲਈ,
ਪਰ ਆਪ ਚਾਹੋ ਜੜ੍ਹ ਪੁਟਨੀ ਦੁਸ਼ਟਾਂ ਤੇ ਧਰਮ ਦੇ ਦੋਖੀਆਂ ਦੀ
ਤਾਂ ਕੀ ਇਹ ਨ ਹੋਸੀ ਮਨੁਖ ਹਤਿਆ ਜੇ ਨ
ਹਟਣ ਲੋਕ ਕਬੁਧਿ ਕਰਨ ਤੋਂ ?

ਗੁਰੂ ਜੀ–

ਕਿਸ ਨੂੰ ਕਹੋ ਹਤਿਆ, ਮਾਧੋ ਦਾਸ ?
ਕੀ ਵਿਹੁਲੇ ਨਾਗ ਨੂੰ ਮਾਰਨਾ ਹਤਿਆ ਜੋ ਡਸਦਾ ਅਨਭੋਲ,
ਰਬ ਦੇ ਬੰਦਿਆਂ ਨੂੰ ?

ਕੀ ਉਹਨਾਂ ਸ਼ੇਰਾਂ ਤੇ ਚੀਤਿਆਂ ਮਾਰਨਾ ਹਤਿਆ
ਜੋ ਮਾਰਨ ਗਊ ਗ਼ਰੀਬ ਨੂੰ ?
ਕੀ ਮਾਰਨਾ ਉਨ੍ਹਾਂ ਜਾਬਰਾਂ ਤੇ ਜ਼ਾਲਮਾਂ ਹਤਿਆ ਜੋ ਰਵਾ ਰਖਣ,
ਕਤਲ ਰਿਆਇਆ ਦਾ ?
ਕੀ ਉਨ੍ਹਾਂ ਪਾਪੀਆਂ ਮਾਰਨਾ ਹਤਿਆ ਜੋ ਸਤ ਭੰਗ ਕਰਨ
ਕੁਆਰੀ ਕੰਨਿਆ ਦਾ ?
ਕੀ ਉਨ੍ਹਾਂ ਦੁਸ਼ਟਾਂ ਨੂੰ ਮਾਰਨਾ ਹਤਿਆ ਜੋ ਕਮਾਉਣ ਹਤਿਆ
ਗਲਾ ਵਢ ਬੇ ਦੋਸਿਆਂ ਦਾ ?
ਮਾਧੋਦਾਸ, ਚੇਤੇ ਕਰ ਗ਼ਜ਼ਨੀ ਦੇ ਉਨਾਂ ਬੁਰਛਿਆਂ ਨੂੰ
ਜਿਨਾਂ ਲੁਟਿਆ ਮੰਦਰ ਸੋਮਨਾਥ ਦਾ,
ਭੰਨੀਆਂ ਮੂਰਤੀਆਂ ਅਤੇ ਤੈਹ ਤੇਗ ਕੀਤਾ ਹਜ਼ਾਰਹਾ ਨਰ ਤੇ ਨਾਰੀ ਨੂੰ
ਜੋ ਪਾਉਂਦੇ ਹਾੜੇ ਤੇ ਵਾਸਤੇ ਰਖਿਆ ਕਰਨ ਹਿਤ, ਅਗੇ ਮੂਰਤੀ ਠਾਕਰਾਂ ਦੇ
ਅਤੇ ਵਹਾਇਆ ਖ਼ੂਨ ਬੇਦੋਸੇ ਲੋਕਾਂ ਦਾ ਜੋ ਪੂਜਦੇ ਮੂਰਤੀਆਂ ਨੂੰ,
ਕੀ ਸਮਝੇਂ ਹਤਿਆ ਮਾਰਨਾਂ ਓਹਨਾਂ ਬੁਰਛਿਆਂ ਨੂੰ ਜਿਨਾਂ ਲੁਟੀ ਪਤ
ਭਾਰਤ ਦੇਸ਼ ਦੀ ਅਤੇ,
ਲੈ ਗਏ ਹਿਕ ਕੇ ਵਾਂਙ ਭੇਡਾਂ ਦੇ ਲਖਾਂ ਸੁੰਦਰ ਜੁਆਨ ਕੰਨਿਆ ਭਾਰਤ ਦੀਆਂ,
ਵਾਸਤੇ ਵੇਚਣੇ ਟਕੇ ਟਕੇ ਤੋਂ ਵਿਚ ਬਜ਼ਾਰ ਗਜ਼ਨੀ ਦੇ ?
ਧਿਆਨ ਧਰ ਨਾਨਕ ਨਰੰਕਾਰੀ ਦੀ ਪੰਜਵੀਂ ਜੋਤ ਅਰਜਨ ਗੁਰੂ ਦਾ,
ਜਿਨ੍ਹਾਂ ਨੂੰ ਉਬਾਲਿਆ ਖਉਲਦੇ ਪਾਣੀਆਂ ਵਿਚ
ਅਤੇ ਬਿਠਾਇਆ ਤਤੀ ਤਵੀ ਤੇ,
ਅਤੇ ਇਉਂ ਸ਼ਹੀਦ ਕੀਤਾ ਨਿਰੰਜਨੀ ਜੋਤਿ ਦੇ ਮਨੁਖੀ ਸਰੀਰ ਨੂੰ
ਫਿਰ ਕੀਤਾ ਤੈਹ ਤੇਗ ਗੁਰੂ ਤੇਗ ਬਹਾਦਰ, ਨਾਨਕ ਗੁਰੂ ਦੀ ਨਾਵੀਂ ਜੋਤ ਨੂੰ,
ਕੇਵਲ ਇਸ ਲਈ ਕਿ ਉਨਾਂ ਆਵਾਜ਼ ਉਠਾਈ ਮਜ਼ਲੂਮ ਜਨਤਾ ਦੀ
ਧਰਮ ਰਖਿਆ ਲਈ,

ਸਰਮਦ ਜੈਸੇ ਸੂਫੀ ਫਕੀਰ ਨੂੰ ਕਰਾਇਆ ਕਤਲ ਕਾਰਨ
ਉਸ ਦੇ ਇਲਾਹੀ ਪਿਆਰ ਦੇ,
ਸਫਾਇਆ ਕੀਤਾ ਲਖਾਂ ਹਿੰਦੂਆਂ ਦਾ ਕੇਵਲ ਇਸ ਲਈ
ਕਿ ਉਹ ਹਿੰਦੂ ਧਰਮ ਨ ਹਾਰਦੇ,
ਅਤੇ ਲਿਆਂਦਾ ਸ਼ਰਹ ਇਸਲਾਮ ਵਿਚ ਲਖਾਂ ਹੋਰਨਾਂ ਨੂੰ
ਧਰਮ ਹਾਰਿਆ ਜਿਨਾਂ ਡਰ ਕੇ ਮੌਤ ਤੋਂ,
ਮਾਧੋ ਦਾਸ, ਸਮਝੇਂ ਹੱਤਿਆ ਤੂੰ ਅਜੇਹੇ ਜਰਵਾਨਿਆਂ ਨੂੰ ਮਾਰਨਾ ?
ਹੱਦ ਹੁੰਦੀ ਹਰ ਗੱਲ ਦੀ, ਕੋਈ ਗੱਲ ਹਦੋਂ ਬਾਹਰ ਨਾ,
ਜਦੋਂ ਪੁਜ ਜਾਵੇ ਉਸ ਹੱਦ ਤਕ ਕਰਤਵ ਮਨੁਖ ਦਾ
ਤਾਂ ਬਦਲਨਾ ਬਣਦਾ ਰਸਤਾ ਮਨੁਖ ਨੂੰ ਆਪਨਾ ।
ਇਸੇ ਤਰਾਂ ਸਹਿਣ ਸ਼ਕਤ ਦੀ ਭੀ ਹੱਦ,
ਜਿਸ ਹੱਦ ਨੂੰ ਲੰਘ ਮੁਕਦੀ ਗੱਲ ਸਹਿਨ ਜਰਨ ਦੀ,
ਜਾਇਜ਼ ਫੜਨੀ ਤਲਵਾਰ ਅਜੇਹੇ ਸਮੇਂ ਤੇ ਅਤੇ ਨਾਸ ਕਰਨਾ ਜ਼ੁਲਮ ਦਾ ।
ਜੇ ਜ਼ੁਲਮ ਨੂੰ ਰੋਕਦਿਆਂ ਮਰ ਜਾਣ ਕਈ ਜ਼ਾਲਮ ਤਾਂ ਇਹ ਹਤਿਆ ਨਹੀਂ,
ਇਹ ਸੇਵਾ ਬੇਦੋਸੇ ਤੇ ਅਣਸਰਦੇ ਰਬ ਦੇ ਬੰਦਿਆਂ ਦੀ,
ਜਿਨਾਂ ਦੀ ਰਛਿਆ ਵਾਸਤੇ ਪਾਉਂਦੇ ਪਰਉਪਕਾਰੀ
ਖਤਰੇ ਵਿਚ ਆਪਨੇ ਆਪ ਨੂੰ ।
ਅਜੇਹੀ ਸੇਵਾ ਵਿਚ ਲਗਿਆਂ ਆਵੇ ਮੌਤ ਭਾਗਾਂ ਵਾਲਿਆਂ ਨੂੰ
ਅਤੇ ਕਹੇ ਜਾਂਦੇ ਉਹ ਸ਼ਹੀਦ ਜੋ ਮਰਦੇ ਪਰ ਉਪਕਾਰ ਲਈ,
ਵਸਾਉਂਦੇ ਫੁੱਲ ਸੁਰ ਲੋਕ ਤੋਂ ਦੇਵੀਆਂ ਦੇਵਤੇ ਅਜੇਹੀ ਮੌਤ ਤੇ ।
ਮਾਧੋ ਦਾਸ,ਇਸੇ ਹਤਿਆ ਦੇ ਭੈ ਨੇ ਕਮਜ਼ੋਰ ਕੀਤਾ ਭਾਰਤ ਨੂੰ,
ਅਤੇ ਹਰਿਆ ਬਲ ਭਾਰਤੀਆਂ ਦਾ,
ਇਹ ਸਮਝਣ ਮਹਾਂ ਪਾਪ ਜੀਵ ਨੂੰ ਮਾਰਨਾ
ਅਤੇ ਵੀਟਨਾ ਖ਼ੂਨ ਮਨੁਖ ਮਾਤਰ ਦਾ,

ਮਰ ਮਿਟਨਾ ਆਪ ਅਤੇ ਸਹਿ ਲੈਣਾ ਕਸ਼ਟ ਆਪਨੇ ਸਿਰ
ਬਣ ਕੇ ਮਜ਼ਲੂਮ ਕਿਸੇ ਜਾਬਰ ਦਾ
ਸਮਝਣ ਚੰਗੇਰਾ ਇਹ ਹਿੰਸਕ ਬਨਣ ਤੋਂ,
ਅਤੇ ਅਹਿੰਸਾ ਨੂੰ ਇਹ ਪਰਮ ਧਰਮ ਜਾਣਦੇ ।
ਇਸੇ ਖਿਆਲ ਤੋਂ ਨ ਚੁਕਿਆ ਹਥ ਇਨ੍ਹਾਂ ਅਗੇ ਜਰਵਾਨਿਆਂ,
ਹਾਰ ਦਿਤੀ ਸੁਤੰਤਰਤਾ ਤੇ ਲੁਟਾਈ ਪਤ ਧੀਆਂ ਭੈਣਾਂ ਦੀ
ਪਰ ਕੀਤੀ ਰਖਿਆ ਅਹਿੰਸਾ ਦੇ ਪਰਮ ਧਰਮ ਦੀ ।
ਕੀ ਥੁੜਿਆ ਸੀ ਅਜੇਹੇ ਧਰਮ ਖੁਣੋਂ ਜਿਸ ਹਰਿਆ ਬਲ ਭਾਰਤ ਦੇ ਪੁੱਤਰਾਂ ਦਾ
ਅਤੇ ਨਾਸ ਕੀਤੀਆਂ ਕਈ ਖੂਹਣੀਆਂ ਬੇਦੋਸੇ ਭਾਰਤੀਆਂ ਦੀਆਂ ?
ਮੰਨੀਏ ਮਹਾਂ ਪਾਪ ਅਸੀਂ ਭੀ ਮਾਰਨਾ ਬੇਦੋਸਿਆਂ ਨੂੰ
ਅਤੇ ਜਾਣੀਏ ਅਹਿੰਸਾ ਨੂੰ ਪਰਮ ਪਵਿਤਰ ਅਸੂਲ ਧਰਮ ਦਾ ,
ਪਰ ਜਦੋਂ ਅਧਰਮ ਕਮਾਉਂਦੇ ਲੋਕ ਧਰਮ ਦੇ ਨਾਮ ਤੇ,
ਜਦੋਂ ਵਰਤੇ ਅਨਿਆਉਂ ਤੇ ਕਹਿੰਦੇ ਹੋਇਆ ਨਿਆਉਂ ਹੈ,
ਜਦੋਂ ਮਾਰੇ ਜਾਣ ਬਲਹੀਨ ਬੇਦੋਸੇ ਹਥੋਂ ਜਾਬਰਾਂ ਦੇ
ਅਤੇ ਕਰਦੇ ਬੇਪਤੀ ਧੀਆਂ ਭੈਣਾਂ ਦੀ,
ਜਰਵਾਨੇ ਲੋਕ ਮਦ ਵਿਚ ਆਪਨੇ ਬਲ ਦੇ,
ਜੇ ਕਰ ਕੋਈ ਮਨੁਖ ਵੇਖਦਾ ਹੋਇਆ ਇਹ ਕੁਝ ਮੀਟ ਲੈਂਦਾ ਅਖੀਆਂ,
ਕੇਵਲ ਇਸ ਲਈ ਕਿ ਉਸ ਨੇ ਤਿਆਗ ਕੀਤਾ ਹੈ ਸੰਸਾਰ ਦਾ
ਅਤੇ ਓਹ ਲਗ ਰਿਹਾ ਹੈ ਤਪ ਸਾਧਨੇ ਜਾਂ ਧਰਮ ਦੀ ਕ੍ਰਿਆ ਕਰਮ ਵਿਚ,
ਜਾਂ ਇਸ ਲਈ ਕਿ ਉਸ ਦੇ ਹਥੋਂ ਨਾ ਹੋ ਜਾਵੇ ਹਤਿਆ ਕਿਸੇ ਜੀਵ
ਜਾਂ ਮਨੁਖ ਮਾਤਰ ਦੀ,
ਨਾ ਵਿਘਣ ਪੈ ਜਾਇ ਉਸ ਦੇ ਅਹਿੰਸਕ ਹੋਣ ਵਿਚ,
ਮੈਂ ਸਮਝਾਂ ਮਹਾਂ ਨੀਚ ਕਾਇਰ ਤੇ ਬੁਜ਼ਦਿਲ ਅਜਿਹੇ ਮਨੁਖ ਨੂੰ ।
ਵਡਾ ਹਿੰਸਕ ਓਹ ਜਿਸ ਹਤਿਆ ਹੁੰਦੀ ਵੇਖੀ ਬਲਹੀਨ ਅਨਾਥ ਦੀ,

ਜਾਂ ਭੰਗ ਹੁੰਦਾ ਡਿਠਾ ਕਿਸੇ ਕੰਨਿਆ ਦੇ ਸਤ ਧਰਮ ਦਾ,
ਪਰ ਨਹੀਂ ਖਉਲਿਆ ਖੂਨ ਉਸ ਦੀਆਂ ਰਗਾਂ ਅੰਦਰ
ਵਾਸਤੇ ਨਾਸ ਕਰਨੇ ਐਸੇ ਹਿੰਸਕ ਤੇ ਜ਼ਾਲਮ ਨੂੰ ।
ਵਡਾ ਦੋਸੀ ਓਹ ਮੇਰੇ ਕਰਤਾਰ ਦੀ ਨਿਗਾਹ ਵਿਚ,
ਨਾ ਪਵੇ ਕਬੂਲ ਮੇਰੇ ਮਾਲਕ ਪਾਸ ਜਪ ਤਪ ਤੇ ਬੰਦਗੀ ਓਸ ਦੀ,
ਭਾਵੇਂ ਲਾ ਦੇਵੇ ਓਹ ਉਮਰ ਸਾਰੀ ਤਪੱਸਿਆ ਸਾਧਨ ਤੇ ।
ਅਜੇਹੇ ਪਾਪੀ ਦਾ ਮਾਰਨਾ ਵਡਾ ਪੁੰਨ ਸੰਸਾਰ ਤੇ,
ਅਤੇ ਕਹੀਏ ਅਸੀਂ ਸ਼ਹੀਦ ਉਸ ਮਨੁਖ ਨੂੰ,
ਜੋ ਲਾ ਦੇਵੇ ਆਪਨੀ ਜਾਨ ਵਾਸਤੇ ਨਸ਼ਟ ਕਰਨੇ ਐਸ ਜ਼ੁਲਮ ਨੂੰ ।

ਮਾਧੋ ਦਾਸ. ਮਨੁਖ ਨੰਨ੍ਹਾ ਜੇਹਾ ਰੂਪ ਰਬ ਦਾ ਅ
ਉਸ ਨੇ ਬਨਾਇਆ ਇਸ ਨੂੰ ਅਪਨੇ ਜੇਹਾ ਆਪਨੇ ਗੁਣਾਂ ਵਾਲਾ,
ਅਸੀਂ ਮੰਨਦੇ ਰਬ ਨੂੰ ਮਿਹਰਵਾਨ ਤਾਂ ਮੇਹਰਵਾਨ ਹੋਣਾਂ ਕਰਮ ਮਨੁਖ ਦਾ,
ਰਹੀਮ ਤੇ ਕਰੀਮ ਰਬ ਦੇ ਸਾਜੇ ਮਨੁਖ ਨੂੰ
ਬਣਦਾ ਰਹਿਮ ਤੇ ਕਰਮ ਕਰਨਾ ਜੀਵ ਮਾਤਰ ਤੇ,
ਰਬ ਕਰਦਾ ਅਨਡਿਠ ਸਾਡੇ ਗੁਨਾਹਾਂ ਨੂੰ,
ਅਸੀਂ ਭੀ ਕਰੀਏ ਅਨਡਿਠ ਭੁਲਾਂ ਮਨੁਖ ਦੀਆਂ,
ਰਬ ਦੇਣਹਾਰ ਅਨੰਤ ਦਾਤਾਂ ਦਾ ਅਤੇ ਭੁੱਲ ਜਾਵੇ ਦੇ ਕੇ ਦਾਤ ਨੂੰ,
ਅਸੀਂ ਭੀ ਦੇਈਏ ਲੋੜਵੰਦਾਂ ਨੂੰ ਪਰ ਭੁੱਲ ਜਾਈਏ ਦਿਤਾ ਅਪਨਾ,
ਰਬ ਦਾ ਸਰੂਪ ਨਿਰਵੈਰ, ਨਾ ਰਖੀਏ ਅਸੀਂ ਭੀ ਵੈਰ ਕਿਸੇ ਨਾਲ,
ਬਣੀਏ ਉਪਾਸ਼ਕ ਨਿਰਭੈ ਰਬ ਦੇ ਅਤੇ ਨ ਮੰਨੀਏਂ ਭੈ ਮਨੁਖ ਮਾਤਰ ਦਾ,
ਪਰ ਮਾਧੋਦਾਸ, ਦੁਸ਼ਟਾਂ ਨੂੰ ਪ੍ਰਹਾਰਨਾ ਤੇ ਭਲਿਆਂ ਨੂੰ ਉਬਾਰਨਾ
ਕਰਤਵ ਰਬ ਦੇ,
ਇਸੇ ਲਈ ਦੁਸ਼ਟ ਦਮਨ ਤੇ ਸੰਤ ਉਬਾਰਨ ਕਹਿੰਦੇ ਰਬ ਨੂੰ,

ਮਨੁਖ ਦਾ ਭੀ ਕਰਮ ਸੰਘਾਰ ਕਰਨਾ ਦੁਸ਼ਟਾ ਦਾ ਤੇ ਰਖਿਆ ਕਰਨੀ ਗਰੀਬ ਦੀ,
ਤਾਂ ਕਿਵੇਂ ਸੋਭੇ ਮਨੁਖ ਨੂੰ ਛਿਪ ਜਾਣਾ ਵਣਾਂ ਕੰਦਰਾ ਵਿਚ,
ਵੇਖਕੇ ਹੁੰਦੇ ਅਨਰਥ ਸੰਸਾਰ ਤੇ ?
ਅਜੇਹਾ ਤਿਆਗ ਤਿਆਗ ਨਹੀਂ, ਜੋ ਤਿਅਗੇ ਜ਼ਿਮੇਂਵਾਰੀਆਂ ਨੂੰ,
ਅਤੇ ਲਭੇ ਆਤਮਕ ਸੁਖ ਅਤੇ ਨਿਜ ਆਨੰਦ ਭੁੱਲ ਕੇ ਦੁਖ ਦੁਖੀਆਂ ਦੇ,
ਦੀਨ ਦੁਖੀ ਦੀ ਰਖਿਆ ਤੇ ਸੰਘਾਰ ਜ਼ਾਲਮ ਦਾ ਗੁਣ ਕਰਤਾ ਪੁਰਖ ਦੇ,
ਧਾਰਨੀ ਹੋਣਾ ਕਰਤਾ ਪੁਰਖ ਦੇ ਗੁਣਾਂ ਦਾ ਵਿਸ਼ੇਸ਼ ਕਰਮ ਮਨੁਖ ਦਾ,
ਇਸ ਲਈ ਉਪਰ ਉਠ ਇਨਾਂ ਸੰਸਿਆਂ ਤੋਂ,
ਧਾਰਨ ਕਰ ਕਰਤਾਰ ਦੇ ਗੁਣਾਂ ਨੂੰ,
ਤਾਂ ਜੋ ਪ੍ਰਵਾਣ ਪਵੇ ਤੇਰਾ ਜੀਵਨ ਭੀ,
ਅਤੇ ਜਾਂਵੇਂ ਉਜਲੇ ਮੁਖ ਕਰਤਾ ਪੁਰਖ ਦੀ ਦਰਗਾਹ ਵਿਚ।

ਫਿਰ ਕੋਣ ਕਿਸੇ ਨੂੰ ਮਾਰਦਾ ਅਤੇ ਮਰਦਾ ਕੌਣ ?

ਇਕੋ ਜੋਤ ਰਮ ਰਹੀ ਸਭ ਵਿਚ ਜੋ ਸੱਤ ਤੇ ਅਮਰ ਆਦ ਜੁਗਾਦ ਤੋਂ
ਉਹ ਅਬਨਾਸ਼ੀ ਤੇ ਅਚੁਤ ਨਾਸ ਕਦੀ ਨਾ ਹੋਂਵਦੀ,
ਸਦਾ ਰਹੇ ਅਮਰ ਭਾਵੇਂ ਸਰੀਰ ਵਿਚ ਜਾਂ ਬਾਹਰ ਸਰੀਰ ਤੋਂ
'ਮਰਣਹਾਰ ਇਹ ਜੀਅਰਾ ਨਾਹੀਂ' ਕਹਿਆ ਮਹਾਂ ਪੁਰਖਾਂ ਨੇ,
'ਨਹ ਕਿਛੁ ਜਨਮੈ ਨਹ ਕਿਛੁ ਮਰੈ-ਆਪਨੇ ਚਲਿਤੁ ਆਪ ਹੀ ਕਰੈ'
ਅਮਰ ਹੋਣਾ ਆਤਮਾ ਦਾ ਇਕ ਸਾਰ ਦੁਸ਼ਟ ਦੀ, ਭਾਵੇਂ ਸਾਧ ਦੀ,
ਅਤੇ ਮਰੇ ਕਦੀ ਨ ਇਹ ਮਾਰਿਆਂ ਸਰੀਰ ਦੇ,
ਫਰਕ ਕੇਵਲ ਇਤਨਾ ਕਿ ਅਮਰ ਆਤਮਾ ਸਾਧ ਦੀ
ਵਸੇ ਸਮੀਪ ਕਰਤਾ ਪੁਰਖ ਦੇ 'ਸਦਾ ਮਨ ਚਾਓ' ਵਿਚ
ਪਰ ਭਟਕਦੀ ਅੰਦਰ ਸੰਸਾਰ ਦੁਸ਼ਟ ਆਤਮਾ ਗ੍ਰਸੀ ਤਿਹੁੰ ਗੁਣਾਂ ਦੇ ਰੋਗ ਦੀ।

ਆਤਮਾ ਸਦਾ ਅਮਰ ਪਰ ਰਹੇ ਭੋਗਦੀ ਭੋਗ ਉਨਾ ਕਰਮਾਂ ਦੇ,
ਜੋ ਕਮਾਏ ਏਸ ਨੇ ਸੰਗ ਸਰੀਰ ਦੇ ਪਾਕੇ ਮਨੁਖਾ ਜਨਮ ਨੂੰ,
ਜਦੋਂ ਤਕ ਨ ਹੋਵੇ ਪ੍ਰਾਪਤ ਇਸ ਨੂੰ ਨਦਰ ਪ੍ਰਭੂ ਦਾਤਾਰ ਦੀ ।
ਮਾਧੋ ਦਾਸ ਢਹਿ ਪਿਆ ਚਰਣਾਂ ਉਪਰ ਗੁਰੂ ਗੋਬਿੰਦ ਸਿੰਘ ਦੇ,
ਅਤੇ ਕਹਿੰਦਾ 'ਦਾਤਾ' ਵਡੀਆਂ ੨ ਮੇਹਰਾਂ ਤੇਰੀਆਂ ਇਸ ਕੀਟ ਤੇ,
ਜਗਾ ਦਿਤੀ ਲਾਟ ਤੁਸਾਂ ਮੇਰੇ ਹਨੇਰੇ ਮਨ ਅੰਦਰ,
ਅਤੇ ਦਿਤੀ ਸੂਝ ਮੈਨੂੰ ਮਨੁਖ ਦੇ ਫਰਜ਼ ਤੇ ਜ਼ਿਮੇਵਾਰੀਆਂ ਦੀ ।
ਸਚ ਮੁਚ ਕਾਇਰ ਤੇ ਮਹਾਂ ਨੀਚ ਉਹ ਮਨੁਖ, ਜੋ ਵੇਖੇ ਜ਼ੁਲਮ
ਹੁੰਦੇ ਗਰੀਬ ਅਨਾਥ ਤੇ,
ਅਰ ਮੀਟ ਲੇਵੇ ਅਖੀਆਂ ਧਾਰ ਕੇ ਮੈਨਿਆਸ ਨੂੰ ।
ਮੈਂ ਰਿਹਾ ਭੁੱਲਿਆ ਹੁਣ ਤਕ ਤੇ ਨ ਕੀਤੀ ਪਛਾਣ ਆਪਨੇ ਫਰਜ਼ ਦੀ ।
ਪਾ ਕੇ ਚੇਟਕ ਸਿਧੀ ਕਮਾਉਣ ਦੀ ਫਸ ਗਿਆ ਹਉਮੈ ਰੋਗ ਅੰਦਰ ।
ਆਪ ਦੀ ਵਡੀ ਕਿਰਪਾ ਜੋ ਆਪ ਨੇ ਦਿਤੀ ਸੂਝ ਸਚੇ ਜੋਗ ਦੀ ।
ਹੁਣ ਰਖੋ ਦਾਸ ਨੂੰ ਆਪਨੇ ਚਰਨਾਂਵਿਚ ਅਤੇ ਬਖਸ਼ੋ ਸੇਵਾ ਮੇਰੇ ਕਰਨ ਜੋਗ,
ਭਲਾ, ਜੇ ਲਗ ਜਾਵੇ ਇਹ ਸਰੀਰ ਵੀ ਪਰਾਏ ਭਲੇ ਅਤੇ ਅਰਥ ਸਚ ਦੇ ।
ਬੋਲੇ ਗੁਰੂ ਜੀ 'ਧੰਨ ਜੀਉ ਤਿਹ ਕੋ ਜਗ ਮੈਂ
ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੈ ।
ਦੇਹ ਅਨਿਤ, ਨ ਨਿਤ ਰਹੇ, ਜਸ ਨਾਵ ਚੜ੍ਹੇ ਭਵ ਸਾਗਰ ਤਾਰੇ' ।
ਭਵ ਸਾਗਰ ਨੂੰ ਪਾਰ ਕਰਨ ਹਿਤ ਅਸੀਂ ਰਚੀ ਬੇੜੀ ਜਸ ਦੀ
ਅਤੇ ਭਰਿਆ ਪੂਰ ਖਾਲਸੇ ਦਾ ਵਾਸਤੇ ਪਰਉਪਕਾਰ ਦੇ
ਜਿਸ ਦੇ ਉਮਾਹਾ ਵਿਚ ਵਿਚਰਨਾ ਉਨਾ ਸਾਰੇ ਸੰਸਾਰ ਅੰਦਰ
ਅਤੇ ਖਟਨਾ ਜਸ ਚਲਾ ਕੇ ਦੇਗ ਨੂੰ ਅਤੇ ਵਾਹ ਕੇ ਤੇਗ ਨੂੰ
ਰਹਿਣਾ ਸੇਵਾ ਭਾਵਨਾ ਵਿਚ ਪਰ ਨਹੀਂ ਹੋਣਾ ਬਲਹੀਨ ਕਦੀ ਵੀ ।
'ਬਾਤਨ ਫ਼ਕੀਰੀ, ਜ਼ਾਹਿਰ ਅਮੀਰੀ

ਸ਼ਸਤਰ ਗਰੀਬ ਕੀ ਰਖਿਆ, ਜਰਵਾਨੇ ਦੀ ਭਖਿਆ ।
ਫੁਰਮਾਇਆ ਮਹਾਂ ਪੁਰਖਾਂ ਨੇ
ਖਾਲਸਾ ਮੇਰਾ ਅਪਨਾ ਰੂਪ
ਆਪਨੇ ਰੂਪ ਵਿਚ ਢਾਲਿਆ ਮੈਂ ਖਾਲਸੇ ਨੂੰ, ਖਾਲਸਾ ਗੁਰੂ ਦਾ ਹੋ ਕੇ ਰਹੇ ।
ਜੋ ਖਾਲਸੇ ਦਾ ਉਹ ਗੁਰੂ ਦਾ, ਫਿਰ ਜੋ ਗੁਰੂ ਦਾ ਉਹ ਖਾਲਸੇ ਦਾ,
ਇਉਂ ਰਹੇ ਗੁਰੂ ਨਾਲ ਅਭੇਦ ਹੋਇਆ ਖਾਲਸਾ,
ਐਸਾ 'ਖਾਲਸਾ ਮੇਰੀ ਜਾਨ ਕੀ ਜਾਨ'
ਇਸ ਲਈ ਮਾਧੋ ਦਾਸ, ਧਾਰਨ ਕਰ ਖਾਲਸਾ ਰੂਪ
ਤੇ ਤਿਆਗ ਏਸ ਵਿਖਾਵੇ ਦੇ ਤਿਆਗ ਨੂੰ
ਬਲ ਧਾਰ ਪਰ ਉਪਕਾਰ ਲਈ,
ਪ੍ਰਾਪਤ ਕਰ ਅੰਮ੍ਰਿਤ ਦੀ ਦਾਤ ਅਤੇ ਹੋ ਜਾ ਖਾਲਸਾ,
ਪਰਚ ਜਾ ਖਾਲਸੇ ਦੇ ਸੰਗਠਨ ਅੰਦਰ ਛਡ ਕੇ ਰਿਧੀਆਂ ਸਿਧੀਆਂ ਨੂੰ,
ਖਾਲਸਾ ਵਾਹਿਗੁਰੂ ਦਾ ਹੈ, ਜਿਤ ਭੀ ਸਦਾ ਵਾਹਿਗੁਰੂ ਦੀ ਹੈ
ਤੂੰ ਭੀ ਵਾਹਿਗੁਰੂ ਜੀ ਦਾ ਖਾਲਸਾ ਹੋ,
ਤੇਰਾ ਖਸਮਾਨਾ ਵਾਹਿਗੁਰੂ ਨੂੰ ਹੋਵੇਗਾ ।''
'ਬਖਸ਼ੋ ਦਾਤ ਅੰਮ੍ਰਿਤ ਦੀ ਫਿਰ ਅਤੇ ਕਰੋ ਖਾਲਸਾ' ਕਹਿਆ ਮਾਧੋ ਦਾਸਨੇ ।
ਗੁਰੂ ਜੀ ਨੇ ਕੀਤਾ ਨਿਹਾਲ ਪਾਕੇ ਤਕਨੀ ਇਕ ਮੇਹਰ ਦੀ ।
ਬਖਸ਼ਿਆ ਅੰਮ੍ਰਿਤ, ਤੇ ਪਲਟ ਦਿਤਾ ਰੂਪ ਮਾਧੋ ਦਾਸ ਦਾ ਇਉਂ ਕਹਿ ਕੇ ঃ
ਤੂੰ 'ਬੰਦਾ' ਗੋਬਿੰਦ ਸਿੰਘ ਗੁਰੂ ਦਾ ਠੀਕ, ਪਰ ਬੰਦਾ ਸਿੰਘ ਖਾਲਸੇ ਦਾ,
ਦਾਸ ਤੋਂ ਕੀਤਾ ਸਿੰਘ ਤੈਨੂੰ ਇਹ ਬਖ਼ਸ਼ਸ਼ ਮੇਰੇ ਕਰਤਾਰ ਦੀ ।
ਤੂੰ ਵਿਚਰਨਾ ਹੋ ਕੇ ਸਿੰਘ, ਸੰਸਾਰ ਅੰਦਰ, ਜਿਉਂ ਸ਼ੇਰ ਵਿਚਰਦਾ ਜੰਗਲੀਂ,
ਪਰ ਬਣ ਕੇ ਰਹਿਣਾ ਸਦਾ ਬੰਦਾ ਖਾਲਸੇ ਦਾ ।
ਖਾਲਸਾ ਇਕ ਮਹਾਨ ਸ਼ਕਤੀ, ਖਾਲਸੇ ਅੰਦਰ ਮੇਰਾ ਆਪਨਾ ਨਿਵਾਸ
ਖਾਲਸਾ ਮੇਰੀ ਜਾਨ ਕੀ ਜਾਨ, ਖਾਲਸਾ ਮੇਰੇ ਪਿੰਡ ਅਰ ਪ੍ਰਾਨ,

ਇਸ ਲਈ ਵੇਖਣਾ ਸਦਾ ਮੈਨੂੰ ਖਾਲਸੇ ਅੰਦਰ ਸਮਝ ਕੇ ਮੇਰਾ ਰੂਪ
ਅਤੇ ਸਤਿਕਾਰ ਕਰਨਾ ਪੂਰਨ ਖਾਲਸੇ ਦਾ, ਖਾਲਸੇ ਦੀ ਰਹਿਤ ਦਾ
ਇਹ ਮੇਰੀ ਰਹਿਤ, ਇਹ ਮੇਰਾ ਰੂਪ, ਇਹ ਮੇਰਾ ਆਪਨਾ ਆਪ
ਇਹ ਮੈਂ ਖੁਦ, ਇਸ ਤੋਂ ਬਿਨਾਂ ਮੈਂ ਕੁਝ ਨਾਂ,
'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋ ਸੋਂ ਗਰੀਬ ਕਰੋਰ ਪਰੇ'
ਸਦਾ ਚਾਹੁਣੀ ਬਰਿਧੀ ਖਾਲਸੇ ਦੀ, ਵਾਰ ਦੇਣਾ ਸਰਬੰਸ ਭੀ ਖਾਲਸੇ ਹਿਤ
ਪਰ ਨ ਵਿਖਾਉਣੀ ਪਿਠ ਕਦੀ ਖਾਲਸੇ ਨੂੰ।
ਹੁਣ ਕਰੋ ਤਿਆਰੀ ਵਾਸਤੇ ਜਾਣੇ ਵੱਲ ਪੰਜਾਬ ਦੇ,
ਜਿਥੇ ਹੋ ਰਹੇ ਅਤਿਆਚਾਰ ਤੇ ਵਰਤ ਰਹੇ ਘੋਰ ਪਾਪ
ਜਿਥੇ ਲੁਟੀਦੀ ਪਤ ਪੰਜਾਬ ਦੀ ਜਰਵਾਣਿਆਂ ਦੇ ਹਥੋਂ
ਅਤੇ ਛਿਪ ਗਏ ਧਰਮ ਕਰਮ ਮਾਰੇ ਡਰ ਜਰਵਾਣਿਆਂ ਦੇ।
ਪਰਸਾਰਨਾ ਜਾ ਕੇ ਉਥੇ ਧਰਮ ਨੂੰ ਅਤੇ ਪਛਾੜਨਾ ਦੁਸ਼ਟਾਂ ਦੋਖੀਆਂ ਨੂੰ
ਜੋ ਨਾ ਆਉਣ ਰਸਤੇ ਸਿਧੇ ਧਰਮ ਦੇ।
ਡਰ ਨਹੀਂ ਮੰਨਣਾ ਮੂਲ ਕਿਸੇ ਦਾ ਅਤੇ ਜਪਨਾ ਗੁਰੂ ਗੁਰੂ
ਰਹਿਣਾ ਅੰਗ ਸੰਗ ਖਾਲਸੇ ਦੇ ਪਰ ਨਹੀਂ ਬਨਣਾ ਗੁਰੂ ਕਦੀ ਵੀ
ਬੰਦੇ ਲਈ ਸੋਭਦਾ ਬੰਦਾ ਹੋਣਾ ਖਾਲਸੇ ਦਾ,
ਸਤਿਕਾਰਨਾ ਤੇ ਪਿਆਰਨਾ ਖਾਲਸੇ ਨੂੰ,
ਰਹਿਣਾ ਲੰਗੋਟ ਬੰਦ ਸਦਾ ਜੋ ਵਡੀ ਰਹਿਤ ਖਾਲਸੇ ਦੀ।'
ਇਉਂ ਕਹਿ ਦਿਤੇ ਪੰਜ ਤੀਰ ਬੰਦਾ ਸਿੰਘ ਨੂੰ ਆਪਨੇ ਪਾਸੋਂ ਗੁਰੂ ਜੀ
ਅਤੇ ਤਿਆਰ ਕੀਤੇ ਪੰਜ ਸਿੰਘ-ਬਿਨੋਦ ਸਿੰਘ ਬਾਜ ਸਿੰਘ ਕਾਹਨ ਸਿੰਘ
ਰਣ ਸਿੰਘ, ਦਇਆ ਸਿੰਘ ਵਾਸਤੇ ਭੇਜਣੇ ਨਾਲ ਬੰਦਾ ਸਿੰਘ ਦੇ।
ਬਨਾਇਆ ਬੰਦਾ ਸਿੰਘ ਨੂੰ ਜਰਨੈਲ ਖਾਲਸਾ, ਦੇ ਕੇ ਖਿਤਾਬ 'ਬਹਾਦਰ' ਦਾ
ਅਤੇ ਨਾਲ ਭੇਜੀ ਕੌਂਸਲ ਅਗਜ਼ੈਕਟਿਵ ਪੰਜ ਸਿੰਘਾਂ ਦੀ
ਬੰਦਾ ਸਿੰਘ ਬਹਾਦਰ ਦੇ

ਪਹਿਲੀ ਵਜ਼ੀਰ ਮੰਡਲੀ ਪੰਜਾਬ ਦੇ ਇਸ ਨਿਰਾਲੇ ਜਰਨੈਲ ਦੀ
ਜਿਨ ਤੈਹ ਤੇਗ਼ ਕਰਨਾ ਦੁਸ਼ਟ ਜ਼ਾਲਮਾਂ ਤੇ ਹੈਂਸਆਰਿਆਂ ਨੂੰ,
ਅਤੇ ਰਖਿਆ ਕਰਨੀ ਮਜ਼ਲੂਮ ਦੇਸ਼ ਵਾਸੀਆਂ ਦੀ ।
ਇਉਂ ਪਲਟ ਦਿਤਾ ਗੋਬਿੰਦ ਸਿੰਘ ਗੁਰੂ ਨੇ ਵੈਰਾਗੀ ਤੇ ਤਿਆਗੀ ਸਾਧ
ਇਕ ਲਾਸਾਨੀ ਤੇ ਰਾਜ ਜੋਗੀ ਸੂਰਮੇ ਜਰਨੈਲ ਵਿਚ,
ਜਿਸ ਨੇ ਨੀਂਹ ਰਖੀ ਪੰਜਾਬ ਅੰਦਰ ਸਿਖ ਬਾਦਸ਼ਾਹਿਤ ਦੀ,
ਅਤੇ ਵਾਰ ਦਿਤਾ ਆਪਨਾ ਆਪ ਤੇ ਸਰਬੰਸ ਸਿਖੀ ਦੇ ਨਾਮ ਤੋਂ ।

# ਬੰਦਾ ਸਿੰਘ ਬਹਾਦਰ

ਵੇਂਹਦਿਆਂ ਵੇਂਹਦਿਆਂ ਜਾਗ ਉਠੇ ਸਿੰਘ ਗੁਰੂ ਦੇ,
ਪਾ ਕੇ ਅੰਮ੍ਰਿਤ ਦੀ ਦਾਤ ਗੋਬਿੰਦ ਸਿੰਘ ਗੁਰੂ ਤੋਂ,
ਨਾਈ ਝੀਊਰ ਛੀਂਬੇ ਹਲਵਾਹਾ ਤੇ ਤਕੜੀ ਤੋਲਣ ਵਾਲੇ,
'ਕੀਰੇ ਲੋਕ' ਸਮਝਦਾ ਜਿਨਾਂ ਨੂੰ ਰਾਜਾ ਭੀਮ ਚੰਦ ਤੇ ਕਹਿੰਦਾ,
'ਕਿਸ ਤਰਾਂ ਕਰ ਸਕਣ ਇਹ ਮੁਕਾਬਲਾ ਉਨ੍ਹਾਂ ਤੁਰਕਾਂ ਤੇ ਪਠਾਨਾਂ ਦਾ,
ਜਿਨ੍ਹਾਂ ਦਾ ਇਕ ਇਕ ਬੰਦਾ ਖਾ ਜਾਵੇ ਦੁੰਬਾ ਸਾਬਤ,
ਅਤੇ ਜੋ ਲੜਨਾਂ ਜਾਨਣ ਵਿਚ ਮੈਦਾਨ ਵਾਂਙ ਸੂਰਬੀਰਾਂ ਤੇ ਜੋਧਿਆਂ ਦੇ,
ਮੈਂ ਨ ਮੰਨਸਾਂ ਮੂਲ ਅਨਹੋਣੀ ਗਲ ਇਹ,
ਖਾ ਜਾਣ ਕਿਸ ਤਰਾਂ ਤੁਹਾਡੀਆਂ ਚਿੜੀਆਂ ਤੁਰਕੀ ਬਾਜਾਂ ਨੂੰ ?'
'ਇਨ ਚਿਰੀਅਨ ਤੇ ਬਾਜ਼ ਤੁੜਾਊਂ-ਤਬੈ ਗੋਬਿੰਦ ਸਿੰਘ ਨਾਮ ਕਹਾਊਂ,'
ਕਹਿਆ ਗੋਬਿੰਦ ਸਿੰਘ ਗੁਰੂ ਨੇ 'ਇਹ ਕਰਣਗੇ ਰਾਜ ਦੇਸ ਪੰਜਾਬ ਤੇ,'
ਹਾਂ, ਤੁਸਾਡੇ ਪਰ ਭੀ ਰਾਜ ਕਰਣਗੇ,ਜੇ ਕਤ ਤੁਸੀਂ ਨ ਰਲੇ ਨਾਲ ਇਨਾਂ ਦੇ,
ਇਹੋ ਵਡੀ ਕਰਾਮਾਤ ਗੁਰੂ ਗੋਬਿੰਦ ਸਿੰਘ ਦੀ ।
ਜਿਨ ਪਲਟ ਦਿਤਾ, ਗਿਣੇ ਮਿਥੇ ਦਿਨਾਂ ਅੰਦਰ,
ਹਲ਼ ਵਾਹਕਾਂ ਤੇ 'ਕੀਰੇ ਲੋਕਾਂ' ਨੂੰ ਖਾਲਸਾ ਰੂਪ ਵਿਚ ।
ਅਤੇ ਭਰ ਦਿਤਾ ਬਲ ਸੂਰਮਤਾਈਵਾਲਾ ਸਧਾਰਨ ਜਨਾਂ ਅੰਦਰ,
ਵਾਸਤੇ ਲੈਣ ਟਕਰ ਨਾਲ ਸਦੀਆਂ ਦੀ ਜੰਮੀ ਤੁਰਕ ਬਾਦਸ਼ਾਹਤ ਦੇ ।

ਗੁਰੂ ਦੀ ਇਸੇ ਕਰਾਮਾਤ ਨੇ ਦਿਤਾ ਸਾਹਸ ਅਤੇ ਭਰੀ ਸੱਤਿਆ
ਬੇਹਿਸ ਹੋਏ ਤਿਆਗੀ ਅਹਿੰਸਾ ਪੁਜਾਰੀ ਮਾਧੋ ਦਾਸ ਅੰਦਰ,
ਅਤੇ ਤੋਰ ਦਿਤਾ ਉਸ ਨੂੰ ਬਣਾ ਕੇ ਬੰਦਾ ਸਿੰਘ ਬਹਾਦਰ
ਜਰਨੈਲ ਖਾਲਸੇ ਦਾ,
ਵੱਲ ਪੰਜਾਬ ਦੇ ਵਾਸਤੇ ਹਰਨ ਬਲ ਜ਼ੁਲਮੀ ਹਕੂਮਤ ਦਾ।
ਦੇਸ ਪੰਜਾਬ ਗੁਰੂਆਂ ਦਾ, ਜੀਹਦੇ ਜ਼ੱਰੇ ਰ ਨੂੰ ਪ੍ਰਾਪਤ ਛੋਹ ਗੁਰੂਆਂ ਦੀ,
ਏਹਦਾ ਪੋਟਾ ਪੋਟਾ ਰੰਗਿਆ ਸ਼ਹੀਦਾਂ ਦੇ ਖ਼ੂਨ ਨਾਲ,
ਇਹ ਸੋਮਾਂ ਆਬੇ ਹਯਾਤ ਦਾ, ਖੰਡੇ ਦੇ ਅੰਮ੍ਰਿਤ ਦਾ,
ਜਿਹਨੂੰ ਪੀ ਪੀ ਮਤਵਾਲੇ ਹੁੰਦੇ ਸਿਖ ਗੁਰੂ ਦੇ, ਵਾਰਦੇ ਜਿੰਦਾਂ ਦਸਮੇਸ਼ ਦੇ
ਨਾਮ ਤੋਂ,
ਦੇਸ ਪੰਜਾਬ ਗੁਰੂਆਂ ਦਾ ਏਥੇ ਘਰ ਘਰ ਅੰਦਰ ਧਰਮਸਾਲਾ,
ਏਥੇ ਗਰਾਂ ਗਰਾਂ ਤੇ ਸ਼ਹਿਰ ਸ਼ਹਿਰ ਝੂਲਦੇ ਨਿਸ਼ਾਨ ਗੁਰੂ ਦੇ,
ਏਥੇ ਮਿਠੀਆਂ ਯਾਦਾਂ ਗੁਰੂ ਦੀਆਂ ਏਥੇ ਪਾਕ ਪਵਿਤਰ ਅਸਥਾਨ,
ਜਿਥੋਂ ਨਗਮੇ ਉਠਣ ਰਬੀ ਨਾਦ ਦੇ, ਹਰੀ ਕੀਰਤਨ ਦੇ, ਗੁਰੂ ਜਸ ਦੇ;
ਜੋ ਖੀਵਾ ਕਰਨ ਗੁਰੂ ਦੇ ਸਿਖਾਂ ਨੂੰ ਹਿੰਦੂ ਮੁਸਲਮਾਨ ਨੂੰ, ਮਨੁਖ ਮਾਤਰ ਨੂੰ।
ਦੇਸ ਪੰਜਾਬ ਗੁਰੂਆਂ ਦਾ ਜੀਹਦਾ ਇਤਿਹਾਸ ਸਿਖੀ ਦਾ ਇਤਿਹਾਸ,
ਜੀਹਦੀ ਮਿੱਟੀ ਮਿੱਟੀ ਸਿਖ ਦੀ, ਜੀਹਦਾ ਪਾਣੀ ਅੰਮ੍ਰਿਤ ਸਿਖ ਲਈ,
ਜੀਹਦੀ ਪਉਣ ਛੇੜੇ ਝਰਨਾਟਾਂ ਤੇ ਜਗਾਵੇ ਸਿਖ ਦੀ ਅਣਖ ਨੂੰ,
ਸਦਕਾ ਇਸੇ ਗੱਲ ਦਾ ਜੋ ਸਿਖ ਵਾਰਨਾ ਜਾਣੇ ਆਪਣਾ ਆਪ
ਪੰਜਾਬ ਦੇ ਨਾਮ ਤੋਂ।
ਹਾਂ, ਦੇਸ਼ ਪੰਜਾਬ ਗੁਰੂਆਂ ਦਾ, ਇਸ ਦੇ ਵਾਸੀ ਸਚੇ ਆਸ਼ਕ ਗੁਰੂ ਦੇ,
ਇਹ ਉਡ ਕੇ ਪੁਜਦੇ ਵਾਂਗ ਪਤੰਗਿਆਂ ਜਦੋਂ ਵੇਖਣ ਜਗੀ ਲਾਟ ਗੁਰੂ ਵਾਲੀ,
ਕਰਨ ਸਦਕੇ ਹਸ ਹਸ ਜਿੰਦਾਂ ਆਪਣੀਆਂ ਗੁਰੂ ਰੂਪੀ ਲਾਟ ਤੋਂ,
ਇਹ ਲੜਨਾ ਤੇ ਮਰਨਾ ਜਾਨਣ ਗੁਰੂ ਦੇ ਨਾਮ ਤੇ,

ਚੁੰਗੀਆਂ ਭਰਦੇ ਆਉਣ ਵਾਂਙ ਹਿਰਨ ਇਹ ਸੁਣਕੇ ਸਦ ਗੁਰੂ ਦੀ।
ਪਹੁੰਚਨ ਸਾਰ ਧਰਤ ਪੰਜਾਬ ਤੇ ਭੇਜ ਦਿਤੇ ਹਲਕਾਰੇ ਬੰਦਾ ਸਿੰਘ ਨੇ,
ਵੱਲ ਚੋਣਵੇਂ ਸਿੰਘਾਂ ਜੋ ਵਾਸੀ ਮਾਝੇ ਮਾਲਵੇ, ਦੁਆਬੇ ਤੇ ਰਿਆੜਕੀ ਦੇ,
ਫੇਰ ਦਿਤਾ ਪਲੂ ਸਾਰੇ ਪੰਜਾਬ ਅੰਦਰ ਸੁਣਾਕੇ ਹੁਕਮ ਗੁਰੂ ਦਾ।
ਫਿਰ ਕੌਣ ਸੀ ਜੋ ਬੈਠਦਾ ਘਰਾਂ ਵਿਚ ਸੁਣ ਕੇ ਸੰਦੇਸ਼ ਪਿਆਰੇ ਗੁਰੂ ਦਾ,
ਆਏ ਘਤ ਵਹੀਰਾਂ ਪਾਸ ਬੰਦੇ ਦੇ ਵਾਸਤੇ ਸੋਧਨੇ ਜ਼ਾਲਮ ਨੂੰ।
ਹੁਣ ਜਥੇਬੰਦ ਕੀਤਾ ਵਹੀਰ ਨੂੰ ਬੰਦਾ ਸਿੰਘ ਨੇ ਛੋਦੇ ਛੋਟੇ ਭਾਗਾਂ ਵਿਚ,
ਕਰਕੇ ਆਹਰ ਖਰਚ ਖੁਰਾਕ ਤੇ ਸ਼ਸਤਰਾਂ ਬਸਤਰਾਂ ਦਾ।
ਅਤੇ ਕੀਤਾ ਸਾਵਧਾਨ ਵਹੀਰ ਨੂੰ ਸੁਣਾ ਕੇ ਇਉਂ ਸੰਦੇਸ਼ ਦਸਮੇਸ਼ ਦਾ,
'ਧਰਮ ਚਲਾਵਨ ਸੰਤ ਉਬਾਰਨ-ਦੁਸ਼ਟ ਸਭਨ ਕੋ ਮੂਲ ਉਪਾਰਨ'
ਕਹਿਆ ਗੁਰੂ ਜੀ,
ਤੁਹਾਡਾ ਕੰਮ ਤੈਹ ਤੇਗ ਕਰਨਾ ਦੁਸ਼ਟਾਂ ਦੋਖੀਆਂ ਤੇ ਜ਼ਾਲਮਾਂ ਨੂੰ,
ਅਤੇ ਰਖਿਆ ਕਰਨੀ ਮਜ਼ਲੂਮ ਗਰੀਬ ਤੇ ਮਸਕੀਨ ਦੀ,
ਹਥ ਨਹੀਂ ਉਠਾਉਣਾ ਬਚੇ ਬਿਰਧ ਅਰ ਇਸਤਰੀ ਤੇ,
ਰਹਿਣਾ ਲੰਗੋਟ ਬੰਦ ਅਤੇ ਜਾਨਣਾ ਧੀ ਭੈਣ ਜਾਂ ਮਾਂ ਹਰ ਤੀਵੀਂ ਨੂੰ,
ਨਹੀਂ ਕਰਨੀ ਬੇ ਹੁਰਮਤੀ ਕਿਸੇ ਧਰਮ ਅਸਥਾਨ ਮੰਦਰ ਮਸੀਤ ਦੀ।
ਜਪਨਾ ਅਕਾਲ ਅਕਾਲ ਸਦਾ ਅਤੇ ਜਾਨਣਾ ਅੰਗ ਸੰਗ ਗੁਰੂ ਨੂੰ,
ਜਸ ਜੀਊਣਾ ਤੇ ਅਪਜਸ ਮਰਨਾ ਨਿਸ਼ਾਨਾ ਸੂਰਬੀਰਤਾ ਦਾ,
ਇਹ ਧਰਮ ਯੁਧ, ਲੜਾਈ ਧਰਮ ਦੀ ਵਿਰੁਧ ਅਧਰਮ ਦੇ,
ਧਰਮ ਦੇ ਪਖੀਆਂ ਨੂੰ ਨਾ ਬਣਦਾ ਕਰਮ ਕਰਨਾ, ਅਧਰਮ ਦਾ,
ਇਸ ਲਈ ਨਹੀਂ ਕਰਨੀ ਕੋਈ ਗੱਲ ਤੁਸਾਂ ਜੋ ਉਲਟ ਸਿਖੀ ਸ਼ਾਨ ਦੇ।
ਮਰਨਾ ਧਰਮ ਜੁਧ ਅੰਦਰ ਹੋਣਾ ਸ਼ਹੀਦ ਤੇ ਪੈਣਾ ਪ੍ਰਵਾਣ ਗੁਰੂ ਦਰ ਤੇ,
ਨਹੀਂ ਵਿਖਾਉਣੀ ਕੰਡ ਕਦੀ ਵੀ ਧਰਮ ਜੁਧ ਅੰਦਰ,
ਰਹਿਣਾ ਚੜ੍ਹਦੀ ਕਲਾ ਵਿਚ, ਤੇ ਨਹੀਂ ਹਾਰਨਾ ਦਿਲ ਕਦੀ ਵੀ।'

ਇਉਂ ਕਹਿ ਬੰਦੇ ਨੇ ਦਿਤਾ ਹੁਕਮ ਕੂਚ ਦਾ,
ਵਾਸਤੇ ਸਰ ਕਰਨੇ ਸਮਾਣੇ ਨੂੰ,
ਜੋ ਗੜ੍ਹ ਪਠਾਨਾਂ ਦਾ ਅਤੇ ਜਿਥੇ ਰਹਿੰਦੇ ਸਾਸ਼ਲ ਬੇਗ ਤੇ ਵਾਸ਼ਲ ਬੇਗ,
ਜ਼ਬਹ ਕੀਤੇ ਜਿਨਾਂ, ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਸਾਹਿਬ,
ਮਾਸੂਮ ਬਚੇ ਗੁਰੂ ਗੋਬਿੰਦ ਸਿੰਘ ਦੇ,
ਜਦੋਂ ਚਿਨਾਇਆ ਵਿਚ ਇਟਾਂ ਇਨ੍ਹਾਂ ਨੂੰ ਨਵਾਬ ਸਰਹਿੰਦ ਨੇ ।
ਹਾਂ ਇਹੋ, ਸਮਾਣਾ ਜਿਸ ਜਨਮ ਦਿਤਾ ਜਲਾਲੁਦੀਨ ਜਲਾਦ ਨੂੰ,
ਜਿਸ ਵਖ ਕੀਤਾ ਧੜ ਤੋਂ ਪਵਿੱਤਰ ਸੀਸ ਗੁਰੂ ਤੇਗ਼ ਬਹਾਦਰ ਦਾ ।
ਸਿਰ ਚੜ੍ਹ ਬੋਲਦਾ ਖ਼ੂਨ ਸ਼ਹੀਦਾਂ ਦਾ,
ਪਠਾਨਾਂ ਦੀਆਂ ਮਾੜੀਆਂ ਤੇ ਗੜ੍ਹੀ ਦੇ ਬੁਰਜਾਂ ਤੋਂ,
ਵਿੰਗਾਰੇ ਬੰਦਾ ਸਿੰਘ ਬਹਾਦਰ ਨੂੰ
ਅਤੇ ਚੜ੍ਹਨ ਲਾਲੀਆਂ, ਖ਼ੂਨ ਦੀਆਂ ਸਿੰਘਾਂ ਦੀ ਅਖੀਆਂ,
ਜਦੋਂ ਵੇਖਣ ਓਹ ਸਮਾਣੇ ਦੇ ਮਹਿਲ ਮਾੜੀਆਂ,
ਤੇ ਬੁਰਜ ਗੱਲਾਂ ਕਰਦੇ ਅਕਾਸ਼ ਨਾਲ ।
ਟੁਟ ਪਿਆ ਵਹੀਰ ਸਿੰਘਾਂ ਦਾ ਸਮਾਣੇ ਉਤੇ ਗਜਾਉਂਦਾ ਅਕਾਲ ਅਕਾਲ,
ਤੇ ਵਾਹੁੰਦਾ ਤੇਗ਼ ਨੂੰ ਦੋਹੀਂ ਹਥੀ ਸਜੇ ਖਬੇ ਤੇ ਸਾਮਣੇ ।
ਓਧਰ ਭੀ ਪਠਾਨ ਬੁਰਛੇ ਜਵਾਨ ਲੜਨਾ ਜਿਨਾ ਦਾ ਕਿੱਤਾ,
ਆਦਿ ਜੁਗਾਦਿ ਤੋਂ,
ਸਰ ਕੀਤਾ ਹਿੰਦੁਸਤਾਨ ਜਿਨਾਂ ਦੇ ਵਡਿਆਂ ਨੇ,
ਅਤੇ ਮਾਨ ਜਿਨਾਂ ਨੂੰ ਦੇਸ ਦੀ ਬਾਦਸ਼ਾਹਤ ਦਾ,
ਜੇਤੂ ਹਿੰਦ ਦੇ ਸਤ ਸੌ ਸਾਲ ਤੋਂ,
ਮੁਸੱਲਾ ਹਰ ਤਰਾਂ ਦੇ ਸ਼ਸਤਰਾਂ ਬਸਤਰਾਂ ਨਾਲ,
ਨਿਕਲ ਖਲੋਤੇ ਮੈਦਾਨ ਵਿਚ ਅਤੇ ਲਗੇ ਦੋ ਹਥ ਵਖਾਉਣ ਸਿੰਘ ਨੂੰ,
ਸਮਝਣ ਜਿਨਾਂ ਨੂੰ ਕੀਰੇ ਤੇ ਕਾਇਰ ਲੋਕ ਵਾਸੀ ਜਤੀਮ ਹਿੰਦੁਸਤਾਨ ਦੇ ।

ਪਰ ਅਜ ਯਤੀਮ ਨਹੀਂ ਓਹ, ਓਹ ਪੁੱਤਰ ਗੁਰੂ ਗੋਬਿੰਦ ਸਿੰਘਾਂ ਦੇ,
ਜਿਨ੍ਹਾਂ ਜਾਨਣ ਸਦਾ ਅੰਗ ਸੰਗ ਅਤੇ ਜਿਦ੍ਹੇ ਭੇਟ ਕਰਨਾ,
ਚਾਹੁਣ ਉਹ ਆਪਨਾ ਸਿਦਕ।
ਉਨ੍ਹਾਂ ਦਾ ਨਿਸਚਾ ਇਸ ਗੱਲ ਤੇ ਕਿ ਗੁਰੂ ਵੇਖ ਰਿਹਾ
ਉਨ੍ਹਾਂ ਦੀ ਲੜਾਈ ਨੂੰ,
ਅਤੇ ਖੁਸ਼ ਹੋ ਰਿਹਾ ਵੇਖਕੇ ਜੂਝਦੇ ਬਚਿਆਂ ਨੂੰ,
ਵਾਸਤੇ ਨਾਸ ਕਰਨੇ ਜੁਲਮ ਦੇ।
ਪਰਤੀਤ ਹੁੰਦਾ ਉਨ੍ਹਾਂ ਨੂੰ ਕਰਦਾ ਅਸ਼ ਅਸ਼ ਕਲਗੀਵਾਲਾ,
ਉਨਾਂ ਦੀ ਬਹਾਦਰੀ ਤੇ,
ਅਤੇ ਹਰ ਵਾਰ ਉਨਾਂ ਦਾ ਪੈਂਦਾ ਵੈਰੀ ਉਤੇ,
ਦੂਣੇ ਜ਼ੋਰ ਨਾਲ ਪਹਿਲੇ ਵਾਰ ਤੋਂ।
ਇਉਂ ਮਚਿਆ ਜੁਧ ਘਮਸਾਣ ਦਾ ਅਤੇ ਕਟਾ ਵਢ ਹੋਈ,
ਦੋਹੀਂ ਲਾਂਮ੍ਹੀ ਬੇਹਿਸਾਬ,
ਐਲੀ ਐਲੀ ਕੂਕਦੇ ਪਠਾਨ ਅਤੇ ਚਾਹੁਣ ਦਮ ਉਖੇੜਨਾ,
ਸਿੰਘਾਂ ਦੇ ਵਹੀਰ ਦਾ,
ਟੁਟ ਟੁਟ ਪੈਂਦੇ ਜੋਸ਼ ਨਾਲ ਸਿੰਘਾਂ ਉਤੇ ਵਾਹੁੰਦੇ ਭਾਂਤ ੨ ਦੇ ਸ਼ਸਤਰਾਂ ਨੂੰ,
ਪਰ ਨਾ ਜਾਂਦੀ ਪੇਸ਼ ਕੋਈ ਅਗੇ ਸਿੰਘਾਂ ਦੇ,
ਜੋ ਵਧਦੇ ਆਉਣ ਜੰਗਲ ਦੀ ਅਗ ਵਾਂਙ।
ਇਹ ਬੰਦਾ ਸਿੰਘ ਬਹਾਦਰ ਦਾ
ਪੰਜਾਬ ਵਿਚ ਪਹਿਲਾ ਘਮਸਾਣ ਦਾ ਜੁਧ,
ਅਤੇ ਇਥੇ ਬਝਣਾ ਮੁਢ ਉਸ ਨਿਸ਼ਾਨੇ ਦੀ ਪੂਰਤੀ ਦਾ,
ਜਿਸ ਲਈ ਭੇਜਿਆ ਬੰਦਾ ਸਿੰਘ ਨੂੰ ਗੁਰੂ ਜੀ ਨੇ ਸ਼ਹਿਰ ਨੰਦੇੜ ਤੋਂ।
ਵੇਖਣ ਯੋਗ ਜੁਧ ਅੰਦਰ ਫੁਰਤੀ ਤੇ ਉਤਸ਼ਾਹ ਬਹਾਦਰ ਜਰਨੈਲ ਦਾ,
ਜੋ ਵਾਹੁੰਦਾ ਖੰਡਾ ਦੋ ਧਾਰਾ ਅਤੇ ਦਿਸਦਾ,

ਪੁਜਿਆ ਹਰ ਥਾਂ ਡੂੰਘੇ ਘਮਸਾਨ ਵਿਚ,
ਦੇਂਦਾ ਹੱਲਾ ਸ਼ੇਰੀ ਸਿੰਘਾਂ ਨੂੰ ਅਤੇ ਵਿੰਗਾਰਦਾ ਕਲਗੀ ਵਾਲੇ ਦੇ ਨਾਮ ।
ਪਠਾਣਾਂ ਨੇ ਡਿਠਾ ਬੰਦੇ ਨੂੰ ਹਰ ਥਾਂ ਤੇ ਹਰ ਘਮਸਾਨ ਵਿਚ,
ਅਤੇ ਹੋਏ ਭੈ ਭੀਤ ਇਹ ਵੇਖਕੇ ਅਸਚਰਜ ਕੌਤਕ ਜਰਨੈਲ ਦਾ ।
ਅਖੀਰ ਹਾਰਿਆ ਦਿਲ ਪਠਾਨਾਂ ਅਤੇ ਉਠ ਨਠੇ
ਵਾਂਗੂ ਸਹੇ ਦੇ ਅਗੇ ਸ਼ਿਕਾਰੀਆਂ,
ਜਾ ਵੜੇ ਸ਼ਹਿਰ ਸਮਾਣੇ ਵਾਸਤੇ ਸਿਰ ਲੁਕਾਉਣੇ,
ਅਤੇ ਬਚਾਉਣੇ ਪਿਆਰੀ ਜਿੰਦ ਨੂੰ ।
ਲਲਕਰੇ ਸਿੰਘ ਭੀ ਪਿਛੇ ਪਠਾਣਾਂ ਦੇ,
ਅਤੇ ਕੀਤਾ ਤੇਹ ਤੇਗ ਜੋ ਆਇਆ ਸਾਮ੍ਹਣੇ,
ਮਾਰ ਮੁਕਾਇਆ ਸਾਰੀ ਸੈਣਾਂ ਨੂੰ,
ਨਹੀਂ ਛਡਿਆ ਇਕ ਭੀ ਲੜਾਕਾ ਪਠਾਨ ਸਮਾਣੇ ਦਾ ।
ਇਸ ਤਰਾਂ ਕੰਮ ਆਏ ਦਸ ਹਜ਼ਾਰ ਪਠਾਨ ਬਦਲੇ ਉਸ ਅਕਹਿ ਧਰੋਹ ਦੇ,
ਜੋ ਕਮਾਇਆ ਸਮਾਨੀਏ ਪਠਾਨਾਂ ਨੇ ਗੁਰੂ ਘਰ ਨਾਲ ।
ਲੁਟਿਆ ਸਮਾਣਾਂ ਸ਼ਹਿਰ ਰਜ ਕੇ ਸਿੰਘਾਂ ਦੇ ਵਹੀਰ ਨੇ ਅਤੇ,
ਕੀਤੇ ਅਗਨੀ ਭੇਟ ਕਈ ਮਹਿਲ ਤੇ ਮਾੜੀਆਂ ਜਿਥੇ ਵਸਦੇ ਦੋਖੀ ਗੁਰੂ ਦੇ,
ਜਾਂ ਜਿਨ੍ਹਾਂ ਸਤਾਇਆ ਗਰੀਬ ਤੇ ਬਲਹੀਨ ਭਾਰਤ ਦੀ ਰਿਆਇਆ ਨੂੰ ।
ਧੁੰਮ ਪਾ ਦਿਤੀ ਦੇਸ ਅੰਦਰ ਬੰਦਾ ਸਿੰਘ ਬਹਾਦਰ ਦੀ
ਸਮਾਣੇ ਦੀ ਜਿਤ ਨੇ,
ਜਿਸ ਉਤਸ਼ਾਹ ਦਿਤਾ ਹਕੂਮਤ ਦੇ ਦੋਖੀਆਂ ਨੂੰ,
ਜੋ ਉਠ ਖੜੇ ਹੋਏ ਮੁਕਾਬਲੇ ਲਈ,
ਅਤੇ ਸ਼ਾਮਲ ਹੋ ਗਏ ਸਿੰਘ ਜਰਨੈਲ ਦੇ
ਵਹੀਰ ਨਾਲ ਵਾਸਤੇ ਲੁਟਨੇ ਤੇ ਮਾਰਨੇ,
ਉਨ੍ਹਾਂ ਜ਼ਾਲਮ ਤੇ ਨਿਰਦਈ ਹਾਕਮਾਂ ਨੂੰ,

ਜਿਨ੍ਹਾਂ ਲੁਟਿਆ ਤੇ ਬੇਪਤ ਕੀਤਾ ਗਰੀਬ ਰਿਆਇਆ ਨੂੰ,
ਇਉਂ ਜ਼ੋਰ ਫੜਿਆ ਬੰਦੇ ਦੇ ਵਹੀਰ ਨੇ,
ਜੋ ਚੜ੍ਹਿਆ ਵਧੇਰੇ ਬਲ ਤੇ ਜੋਸ਼ ਨਾਲ,
ਵਾਸਤੇ ਸਰ ਕਰਨੇ ਸਾਰੇ ਹਾਕਮਾਂ ਨੂੰ ਜੋ ਦੋਖੀ ਜਨਤਾ ਅਤੇ ਗੁਰੂ ਘਰ ਦੇ।
ਸਮਾਨਿਓ ਤੁਰ ਇਹ ਵਹੀਰ ਪਹੁੰਚਾ ਸਢੌਰੇ,
ਜਿਥੋਂ ਦੇ ਪਠਾਨਾਂ ਦੁਖੀ ਕੀਤਾ ਸਈਅਦ ਬੁਧੂ ਸ਼ਾਹ ਦੇ ਪ੍ਰਵਾਰ ਨੂੰ,
ਕੇਵਲ ਇਸ ਲਈ ਕਿ ਓਹ ਸਰੇ ਆਸ਼ਕ ਗੋਬਿੰਦ ਸਿੰਘ ਗੁਰੂ ਦੇ,
ਮਰੇ ਸੈਂਕੜੇ ਪਠਾਨ ਇਥੇ ਭੀ ਪਰ ਟੇਕ ਦਿਤੇ ਗੋਡੇ ਇਨਾਂ ਅਗੇ ਸਿੰਘਾਂ ਦੇ,
ਅਤੇ ਛੁੜਾਇਆ ਪਿਛਾ ਬੰਦੇ ਤੋਂ ਮੰਨ ਕੇ ਈਨ,
ਅਤੇ ਭਰ ਕੇ ਖਜ਼ਾਨੇ ਸਿੰਘ ਜਰਨੈਲ ਦੇ।
ਹੁਣ ਰੁਖ ਕੀਤਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦਾ,
ਜੋ ਸਭ ਤੋਂ ਵਡਾ ਗੜ੍ਹ ਮਾਲਵੇ ਅੰਦਰ ਮੁਸਲਮਾਨੀ ਤਾਕਤ ਦਾ,
ਜਿਥੇ ਸੂਬਾ ਵਜ਼ੀਰ ਖਾਂ ਕਰਦਾ ਮੰਨ ਮਾਨੀਆਂ,
ਦਿੱਲੀ ਦੀ ਬਾਦਸ਼ਾਹਤ ਦੇ ਨਾਮ ਤੇ।
ਜਿਥੇ ਸ਼ਹੀਦ ਕੀਤੇ ਲਖਤੇ ਜਿਗਰ ਦੋ,
ਗੁਰੂ ਗੋਬਿੰਦ ਸਿੰਘ ਦੇ ਚਿਣਵਾ ਕੇ ਕੰਧਾਂ ਵਿਚ, ਨ ਸਹਾਰਦਿਆਂ ਹੋਇਆਂ
ਜਿਸ ਅਸਹਿ ਸੱਟ ਨੂੰ ਤਿਆਗ ਦਿਤੇ ਪ੍ਰਾਣ ਜਗਤ ਮਾਤ ਗੁਜਰੀ ਨੇ,
ਬੰਦੀ ਖਾਨੇ ਸਰਹਿੰਦ ਵਿਚ ਅੰਦਰ ਠੰਡੇ ਬੁਰਜ ਦੇ।
ਇਥੇ ਹੀ ਮਾਣਦਾ ਮੌਜਾਂ ਸ਼ਾਹੀ ਠਾਠ ਅੰਦਰ ਦੀਵਾਨ ਸੁਚਾ ਨੰਦ
ਜਿਸ ਸਲਾਹ ਦਿਤੀ ਭਰੇ ਦਰਬਾਰ ਵਿਚ ਸਾਹਿਬਜ਼ਾਦਿਆਂ ਦੇ ਕਤਲ ਦੀ,
'ਸਪਾਂ ਦੇ ਬਚੇ ਸਪੋਲੀਆਂ ਦਾ ਮਾਰ ਦੇਣਾ ਹੀ ਭਲਾ' ਕਹਿ ਕੇ ਸੂਬੇ ਨੂੰ।
ਖਉਲਦਾ ਖ਼ੂਨ ਸਿੰਘਾਂ ਦਾ ਅੰਦਰੇ ਅੰਦਰ,
ਸੁਣਦੇ ਜਦੋਂ ਵਿਸਥਾਰ ਖੂਨੀ ਸਾਕੇ ਦਾ,
ਅਤੇ ਉਡੀਕਦੇ ਉਸ ਵੇਲੇ ਨੂੰ ਘੜੀਆਂ ਗਿਣ ਗਿਣ,

ਜਦੋਂ ਖੜਕਾਉਣੀ ਇਟ ਨਾਲ ਇਟ ਗੁਰੂ ਮਾਰੀ ਸਰਹਿੰਦ ਦੀ,
ਅਤੇ ਚਖਾਉਣੇ ਫਲ ਕੀਤੇ ਪਾਪ ਦੇ ਵਜ਼ੀਰ ਖਾਂ ਤੇ ਸੁਚਾ ਨੰਦ ਨੂੰ ।
ਇਹੋ ਵਿਚਾਰ ਬੰਦੇ ਦਾ ਜੋ ਜ਼ਰੂਰੀ ਜਾਣਦਾ ਸਰਹਿੰਦ ਦਾ ਮਾਰਨਾ,
ਕਿਉਂਕਿ ਇਹ ਵਡਾ ਗੜ੍ਹ ਪੰਜਾਬ ਅੰਦਰ ਜਾਬਰ ਤੇ ਜ਼ੁਲਮੀ ਤਾਕਤ ਦਾ
ਜਿਸ ਦੇ ਮਾਰਿਆਂ ਦਬ ਜਾਣ ਸਭ ਤਾਕਤਾਂ ਮਾਲਵੇ ਦੀਆਂ,
ਅਤੇ ਸਰ ਹੋ ਜਾਏ ਇਲਾਕਾ ਸਾਰਾ ਵਿਚਾਲੇ ਜਮਨਾਂ ਤੇ ਸਤਲੁਜ ਦੇ ।
ਵਡੇ ਠਾਠ ਤੇ ਭਾਰੀ ਸੈਨਾ ਨਾਲ ਕੀਤਾ ਕੂਚ ਬਹਾਦਰ ਜਰਨੈਲ ਨੇ,
ਸਢੌਰੇ ਤੋਂ ਸਰਹਿੰਦ ਵੱਲ, ਜਿਥੇ ਉਡੀਕ ਹਰ ਘੜੀ
ਵਜ਼ੀਰ ਖਾਨ ਨੂੰ ਸਿੰਘਾਂ ਦੇ ਆਉਣ ਦੀ ।
ਸੁਣ ਚੁਕਾ ਸੀ ਸੂਬਾ ਸਾਰੇ ਹਾਲਾਤ ਸਮਾਣੇ ਸਢੌਰੇ ਅਤੇ ਹੋਰ ਥਾਵਾਂ ਦੇ,
ਬੈਠਾ ਸੀ ਪੂਰੀ ਤਿਆਰੀ ਨਾਲ ਵਾਸਤੇ ਚਖਾਉਣੇ ਮਜ਼ਾ,
ਸਿੰਘਾਂ ਨੂੰ ਮੁਗਲਈ ਤਲਵਾਰ ਦਾ,
ਭਾਵੇਂ ਭੈ ਮੰਨਦਾ ਬਹੁਤ ਬੰਦਾ ਸਿੰਘ ਬਹਾਦਰ ਦੇ ਦੋ ਧਾਰੇ ਖੰਡੇ ਦਾ ।
ਕੀਤੀ ਤਿਆਰੀ ਜੰਗ ਦੀ ਸੂਬੇ ਨੇ ਦਸ ਮੀਲ ਬਾਹਰ ਸਰਹਿੰਦ ਤੋਂ,
ਚਾਹੇ ਬਚਾਉਣਾ ਸ਼ਾਹੀ ਮਹਿਲ ਤੇ ਮਾੜੀਆਂ,
ਤੇ ਘੁਘ ਵਸਦਾ ਸ਼ਹਿਰ ਮੁਗਲਾਂ ਦਾ,
ਪਿਟਿਆ ਢੰਡੋਰਾ 'ਜਿਹਾਦ ਦਾ ਬਾਰਾਂ ਬਾਰਾਂ ਕੋਹਾਂ ਤਕ,
ਤਿਆਰ ਕੀਤਾ ਹਰ ਪਗ ਬੰਨ੍ਹ ਮੁਗਲ,
ਵਾਸਤੇ ਲੜਨੇ ਤੇ ਮਾਰਨੇ ਕਾਫਰਾਂ ਨੂੰ,
ਵੈਰੀ ਜੋ ਰਸੂਲ ਅੱਲਾ ਤੇ ਇਸਲਾਮ ਦੇ ।
ਭੇਜੀ ਸੈਨਾਂ ਅਫਗਾਨ ਮਲੇਰਕੋਟਲੀਏ ਦੀ ਵਾਸਤੇ ਰੋਕਨੇ ਸਿੰਘ ਮਝੈਲਾਂ ਨੂੰ,
ਜੋ ਆ ਰਹੇ ਮਾਰੋ ਮਾਰ ਕਰਦੇ ਵਾਸਤੇ ਮਿਲਨੇ ਸੰਗ ਬੰਦੇ ਬਹਾਦਰ ਦੇ,
ਲੰਘ ਕੇ ਦਰਿਆ ਸਤਲੁਜ ਨੂੰ ਨੇੜੇ ਰੋਪੜ ਸ਼ਹਿਰ ਦੇ ।
ਪਰ ਖਤਰਾ ਮਲੇਰਕੋਟਲੀਆਂ ਨੂੰ ਘਿਰ ਜਾਣ ਦਾ,

ਵਿਚਾਲੇ ਮਲਵਈਆਂ ਤੇ ਮਝੈਲਾਂ,
ਪਰਤੇ ਪਿਛਾਹਾਂ ਜਿਸ ਕਾਰਨ ਉਹ,
ਤੇ ਇਉਂ ਮਿਲੇ ਮਝੈਲ ਬੰਦੇ ਨਾਲ ਅਧਵਾਟੇ ਰੋਪੜ ਦੇ ।
ਹੁਣ ਕੀਤਾ ਵਿਉਂਤ ਬੰਦੀ ਮਝੈਲਾਂ ਤੇ ਮਲਵਈਆਂ,
ਬੰਦੇ ਸਿੰਘ ਦੀ ਕਮਾਂਡ ਹੇਠ,
ਵਾਸਤੇ ਸਰ ਕਰਨੇ ਸਰਹਿੰਦ ਅਤੇ ਨਸ਼ਟ ਕਰਨੇ
ਮੁਗ਼ਲ ਤੇ ਅਫਗਾਨ ਸੈਣਾ ਦਾ,
ਜਿਸ ਪਾਸ ਤੋਪਾਂ ਤੇ ਬੰਦੂਕਾਂ ਅਨਗਿਣਤ,
ਜੋ ਸਿੱਟਨ ਗੋਲੇ ਦੂਰ ਤੋਂ ਉਪਰ ਸਿੰਘਾਂ ਦੇ,
ਫਿਰ ਓਹ ਸਵਾਰ ਹਾਥੀ ਅਤੇ ਘੋੜਿਆਂ ਤੇ,
ਪੁਜਣ ਫੁਰਤੀ ਨਾਲ ਹਰ ਇਕ ਥਾਉਂ,
ਜਿਥੇ ਵੇਖਣ ਵਧਦੇ ਓਹ ਸਿੰਘਾਂ ਨੂੰ, ਜਾਂ ਕਮਜ਼ੋਰ ਹੋਈ ਮੁਗ਼ਲੀ ਸੈਣਾਂ ਨੂੰ ।
ਦੂਜੇ ਵੰਨੇ ਸਿੰਘ ਲਾਉਣ ਬਾਜ਼ੀ ਆਪਣੀ ਜਾਨ ਦੀ,
ਲੜਦੇ ਤੀਰਾਂ ਤੇ ਤਲਵਾਰਾਂ ਨਾਲ ।
ਪਰ ਪੇਸ਼ ਨਾ ਜਾਂਦੀ ਉਨਾਂ ਦੀ ਸਾਮ੍ਹਨੇ ਮੀਂਹ ਵਾਂਗ ਵਰ੍ਹਦੇ ਗੋਲਿਆਂ ਦੇ ।
ਅਖੀਰ ਪਾ ਕੇ ਇਸ਼ਾਰਾ ਬੰਦਾ ਸਿੰਘ ਜਰਨਲ ਦਾ,
ਟੁਟਕੇ ਪੈ ਗਏ ਓਹ ਇਕੋ ਵੇਰ ਹੀ,
ਅਤੇ ਵਸਦੇ ਗੋਲਿਆਂ ਵਿਚ ਡਿਗਦੇ ਢਹਿੰਦੇ,
ਜਾ ਪਹੁੰਚੇ ਸਿਰ ਉਤੇ ਤੋਪਚੀਆਂ ਦੇ,
ਕੀਤੇ ਕਲਮ ਤੇਰਕੀ ਸਾਰੇ ਤੇ ਕਰ ਦਿਤੀਆਂ ਤੋਪਾਂ ਰੰਡੀਆਂ ।
ਹੁਣ ਵੇਖਣ ਯੋਗ ਹਥ ਸਿੰਘਾਂ ਦੇ,
ਜੋ ਜੁਟ ਪਏ ਦੋਹੀਂ ਦੋਹੀਂ ਹਥੀਂ ਤਲਵਾਰਾਂ ਤੇ ਕਟਾਰਾਂ ਨਾਲ,
ਲਾਹ ਦਿਤੇ ਘਾਣ ਵੈਰੀ ਦੇ ਅਤੇ ਵਿਛਾ ਦਿਤੀਆਂ ਲੋਥਾ ਢੇਰਾਂ ਦੇ ਢੇਰ ।

ਡਿਠਾ ਸਿੰਘਾਂ ਨੇ ਵਜੀਰ ਖਾਂ ਸੂਬੇ ਨੂੰ ਜੋ ਕਾਤਲ ਮਸੂਮ ਫਤਹਿ ਸਿੰਘ ਤੇ
ਜ਼ੋਰਾਵਰ ਸਿੰਘ ਦਾ
ਤੇ ਖਾ ਕੇ ਕਰੀਚੀ ਚੜ੍ਹਿਆ ਸਿੰਘ ਇਕ ਪਿਛੋਂ ਦੀ ਸੂਬੇ ਦੇ ਹਾਥੀ ਤੇ,
ਅਤੇ ਕਰ ਦਿਤੇ ਦੋ ਟੋਟੇ ਵਜ਼ੀਰ ਖਾਂ ਦੇ ਇਕ ਝਟਕੇ ਤਲਵਾਰ ਨਾਲ ।
ਡਿਗਦਾ ਵੇਖਿਆ ਸੂਬੇ ਨੂੰ ਹਾਥੀ ਤੋਂ ਮੁਗ਼ਲੀ ਸੈਣਾਂ ਨੇ,
ਟੁਟਾ ਦਮ ਉਨਾਂ ਦਾ ਨਾਲ ਹੀ, ਉਠ ਨਠੇ ਪਿਛਲੇ ਪੈਰੀਂ
ਪੰਦਰਾਂ ਹਜ਼ਾਰ ਮੁਗ਼ਲ ਸਮੇਤ ਗਾਜ਼ੀਆਂ,
ਜੋ ਆਏ ਸਨ ਮਾਰਨ ਕਾਫਰਾਂ ਨੂੰ ਇਸਲਾਮੀ ਜਿਹਾਦ ਦੇ ਨਾਮ ਤੇ ।
ਪਰ ਨਹੀਂ ਜਾਣ ਦਿਤਾ ਸਿੰਘਾਂ ਇਕ ਵੀ ਜੀਉਂਦਾ,
ਉਸ ਟਿਡੀ ਦਲ ਵਿਚੋਂ,
ਅਤੇ ਮਾਰ ਮੁਕਾਏ ਸਾਰੇ ਬਿਨਾਂ ਸੁਣੇ ਚੀਕ ਪੁਕਾਰ,
ਜਾਂ ਕੁਰਲਾਹਟ ਕਿਸੇ ਦੀ ।
ਦਾਖਲ ਹੋਇਆ ਬੰਦਾ ਅਗਲੇ ਦਿਨ ਬਾਰਾਂ ਕੋਹੀਂ ਘੁਘ ਵਸਦੇ,
ਸਰਹਿੰਦ ਸ਼ਹਿਰ ਵਿਚ,
ਦਿਤੀ ਖੁਲ੍ਹ ਵਹੀਰ ਨੂੰ ਸਰਹਿੰਦ ਦੀ ਇਟ ਨਾਲ ਇਟ ਖੜਕਾਉਣ ਦੀ,
ਤਬਾਹ ਕੀਤਾ ਸਾਰਾ ਸ਼ਹਿਰ ਸਿੰਘਾਂ ਨੇ ਲੁਟ ਮਾਰ ਤੇ ਸਾੜ ਫੂਕ ਕੇ ।
ਜੀਉਂਦਾ ਫੜ ਲਿਆ ਦੀਵਾਨ ਸੁਚਾ ਨੰਦ ਨੂੰ,
ਜਾਣ ਕੇ ਵਡਾ ਦੋਸ਼ੀ ਮਾਸੂਮਾਂ ਦੇ ਕਤਲ ਦਾ,
ਲੁਟਿਆ ਘਰ ਘਾਟ ਉਸਦਾ ਤੇ ਫੂਕ ਦਿਤਾ ਅਗ ਲਾ ਕੇ,
ਜੋ ਲੁਟ ਨਾ ਸਕੇ ਓਹ ।
ਮਾਰੇ ਕੁਤੇ ਦੀ ਮੌਤ ਸੁਚਾ ਨੰਦ ਅਤੇ ਅਨੇਕਾਂ ਹੋਰ,
ਦੋਸ਼ੀ ਜਾਣਦੇ ਸਿੰਘ ਜਿਨਾਂ ਨੂੰ ।
ਹੁਣ ਰਿਹਾ ਨਾ ਕੋਈ ਏਸ ਪਾਰ ਸਤਲੁਜ ਦਰਿਆ,
ਜੋ ਮੁਕਾਬਲਾ ਕਰੇ ਬੰਦਾ ਸਿੰਘ ਨਾਲ ।

ਉਸ ਨੇ ਧਿਆਨ ਦਿਤਾ ਅਪਨੀ ਤਾਕਤ ਨੂੰ
ਜਥੇਬੰਦ ਤੇ ਮਜ਼ਬੂਤ ਕਰਨ ਵੱਲ,
ਪਕਾ ਕੀਤਾ ਕਿਲਾ ਮੁਖਲਸ ਗੜ੍ਹ ਦਾ,
ਅਤੇ ਬਨਾਇਆ ਇਸ ਨੂੰ ਰਾਜਧਾਨੀ ਪਹਿਲੀ ਸਿਖ ਬਾਦਸ਼ਾਹਤ ਦੀ,
ਜਾਨਣ ਪਾਦਸ਼ਾਹ ਜਿਸ ਦਾ ਬੰਦੇ ਬਹਾਦਰ ਨੂੰ,
ਪਰ ਉਹ ਸਮਝਦਾ ਆਪਣੇ ਆਪ ਨੂੰ ਬੰਦਾ ਗੁਰੂ ਗੋਬਿੰਦ ਸਿੰਘ ਦਾ,
ਇਸੇ ਲਈ ਉਸ ਨੇ ਚਾਲੂ ਕੀਤਾ ਸਿੱਕਾ,
ਗੁਰੂ ਨਾਨਕ ਤੇ ਗੋਬਿੰਦ ਸਿੰਘ ਨਾਮ ਦਾ,
ਸਿਕੇ ਉਤੇ ਉਕਰੇ ਫਾਰਸੀ ਅਖਰਾਂ ਵਿਚ ਸ਼ਬਦ ਜੋ ਪੜ੍ਹੀਦੇ ਇਸ ਤਰਾਂ ਃ
'ਸਿੱਕਾ ਜ਼ਦ ਹਰ ਦੋ ਆਲਮ ਤੇਗ ਨਾਨਕ ਸਾਹਿਬ ਅਸਤ,
ਫਤਿਹ ਗੋਬਿੰਦ ਸਿੰਘ ਸ਼ਾਹਿ ਸ਼ਾਹਾਨ ਫਜ਼ਲਿ ਸਚਾ ਸਾਹਿਬ ਅਸਤ।'
ਇਸ ਤਰਾਂ ਵਸ ਕੀਤਾ ਸਾਰਾ ਪੰਜਾਬ ਸਿੰਘ ਸੂਰਮਿਆਂ ਨੇ,
ਬੰਦਾ ਸਿੰਘ ਦੇ ਨਾਮ ਤੇ,
ਦੁਆਬਾ ਮਾਝਾ ਤੇ ਮਾਲਵਾ, ਸ਼ਹਿਰ ਰਾਹੋਂ ਜਾਲੰਧਰ ਤੇ ਹੁਸ਼ਿਆਰਪੁਰ,
ਅਤੇ ਹੇਠਾਂ ਰਾਵੀ ਤਕ ਸ਼ਹਿਰ ਬਟਾਲਾ ਕਲਾਨੌਰ ਤੇ ਗੁਰਦਾਸਪੁਰ।
ਮਾਰਿਆ ਸਹਾਰਨਪੁਰ ਇਲਾਕਾ ਬੇਹਟ ਤੇ ਅੰਬੈਟੇ ਦਾ ਪਾਰ ਜਮਨਾ ਤੋਂ,
ਨਹੀਂ ਭੁੱਲਿਆ ਭੀਮ ਚੰਦ ਬਿਲਾਸਪੁਰੀਆ ਭੀ,
ਜੋ ਰਖਦਾ ਵੈਰ ਗੁਰੂ ਘਰ ਨਾਲ,
ਵਸ ਕੀਤੇ ਮੰਡੀ ਸਕੇਤ ਜੰਮੂ ਚੰਬਾ ਤੇ ਹੋਰ ਰਾਜੇ ਰਾਣੇ ਪਹਾੜ ਦ।
ਜੇ ਚਾਹੁੰਦਾ ਬੰਦਾ ਸਿੰਘ ਉਸ ਵੇਲੇ ਮਾਰਨਾ,
ਤੇ ਸੰਭਾਲਨਾ ਤਖਤ ਸ਼ਾਹੀ ਦਿਲੀ ਤੇ ਲਾਹੌਰ ਦਾ,
ਮੁਸ਼ਕਲ ਨਾ ਸੀ ਉਸ ਵਾਸਤੇ ਇਹ,
ਬਦਲ ਦੇਂਦਾ ਉਹ ਇਤਿਹਾਸ ਭਾਰਤ ਦਾ,
ਪਰ ਨਿਸ਼ਾਨਾ ਨਾ ਸੀ ਇਹ ਬਹਾਦਰ ਜਰਨੈਲ ਦਾ, ਜਿਸ ਮੰਤ੍ਰਿਆਮਰਨਾ,

ਸਚ ਦੇ ਵਿਕਾਸ ਤੇ ਜ਼ੁਲਮ ਦੇ ਨਾਸ ਲਈ,
ਅਤੇ ਪੈਦਾ ਕਰਨ ਹਿਤ ਸਪਿਰਿਟ ਜਾਨਬਾਜ਼ੀ ਦੀ।
ਸੁਣੀ ਜਦੋਂ ਬਹਾਦਰ ਸ਼ਾਹ ਸ਼ਹਿਨ ਸ਼ਾਹਿ ਹਿੰਦ ਨੇ ਕਹਾਣੀ ਪੰਜਾਬ ਦੀ,
ਰੁਖ ਕੀਤਾ ਉਸਨੇ ਵੱਲ ਲਾਹੌਰ ਦੇ,
ਜੋੜ ਕੇ ਲਸ਼ਕਰ ਸਾਰੇ ਉਤਰੀ ਭਾਰਤ ਦੇ,
ਮੁਗਲ, ਮੇਓ, ਪਠਾਨ ਅਫਗਾਨ ਤੇ ਬੁੰਦੇਲੇ ਰਾਜਪੂਤ,
ਵਾਸਤੇ ਮਾਰਨੇ ਸਿੰਘ ਸੈਣਾਂ ਨੂੰ,
ਖੋਹ ਲਏ ਸਿੰਘਾਂ ਪਾਸੋਂ ਕਿਲਾ ਮੁਖਲਸ ਗੜ੍ਹ,
ਅਤੇ ਵਡੇ ਵਡੇ ਸ਼ਹਿਰ ਕਈ ਮਾਰੇ ਹੋਏ ਬੰਦੇ ਦੇ,
ਪਰ ਨ ਆਇਆ ਬੰਦਾ ਸਿੰਘ ਕਾਬੂ ਬਹਾਦਰ ਸ਼ਾਹ ਬਾਦਸ਼ਾਹ ਦੇ,
ਜਿਸ ਨੂੰ ਭੈ ਦਿਨ ਰਾਤ ਸਿੰਘ ਬਹਾਦਰ ਦਾ,
ਜਿਸ ਨੂੰ ਸਮਝੇ ਉਹ ਮਾਲਕ ਕਰਾਮਾਤਾਂ ਦਾ,
ਅਤੇ ਇਸੇ ਭੈ ਅੰਦਰ ਛਡ ਗਿਆ ਸਰੀਰ,
ਬਹਾਦਰ ਸ਼ਾਹ ਭਰਿਆ ਗ਼ਮ ਤੇ ਚਿੰਤਾ ਦਾ।
ਛਿੜਿਆ ਝਗੜਾ ਮੁਗ਼ਲ ਸ਼ਾਹਜ਼ਾਦਿਆਂ ਵਿਚ ਵਾਸਤੇ ਮੱਲਨੇ ਦਿਲੀ ਦਾ ਤਖਤ,
ਅਤੇ ਵੰਡੇ ਲਸ਼ਕਰ ਸ਼ਾਹੀ ਕਈ ਹਿਸਿਆਂ ਵਿਚ ਪਿਛੇ ਸ਼ਾਹਜ਼ਾਦਿਆਂ ਦੇ,
ਮੌਕਾ ਦਿਤਾ ਜਿਸ ਨੇ ਬੰਦਾ ਸਿੰਘ ਬਹਾਦਰ ਨੂੰ ਮੁੜ ਪੈਰ ਜਮਾਉਣ ਦਾ।
ਲੈ ਲਿਆ ਮੁੜ ਕਿਲਾ ਮੁਖਲਸਗੜ੍ਹ ਦਾ ਅਤੇ ਕਈ ਹੋਰ ਥਾਉਂ,
ਅਤੇ ਜਗਾਇਆ ਅਹਿਸਾਸ ਪੰਜਾਬ ਦੀ ਧਰਾ ਤੇ,
ਸਿੰਘਾਂ ਦੀ ਚੜ੍ਹਦੀ ਕਲਾ ਦਾ।
ਗਿਣਤੀ ਵਿਚ ਥੋੜੇ, ਆਟੇ ਵਿਚ ਲੂਣ ਵੀ ਨਾ,
ਪਰ ਅਨੋਖੀ ਨੁਹਾਰ ਇਨਾਂ ਦੀ,
ਸਿਰੀਂ ਦਸਤਾਰਾਂ ਨੀਲੀਆਂ ਤੇ ਪੀਲੀਆਂ ਅਤੇ ਗੁਰਮੁਖੀ ਸਿਧੇ ਦਾਹੜੇ,
ਲਕੀਂ ਕਛਹਿਰੇ ਗੋਡਿਆਂ ਤਾਈਂ ਤੇਗਾਂ ਲਟਕਨ ਕਮਰਕਸਿਆਂ ਵਿਚ,

ਹਥੀਂ ਦੋਧਾਰੇ ਖੰਡੇ, ਬਰਛੇ ਕਮਾਨਾਂ ਤੇ ਭਾਲੇ,
ਨਾਗਨੀ ਤੇ ਤੀਰ ਅਣੀਆਲੇ
ਜਿਨਾਂ ਨੂੰ ਵਰਤਣ ਸਿੰਘ, ਗੁਰੂ ਦੇ ਨਾਮ ਤੇ ਰਟਦੇ ਅਕਾਲ ਅਕਾਲ
ਅਤੇ ਭਰਦੇ ਚੁੰਗੀਆਂ ਵਾਂਙੂ ਹਿਰਨਾਂ ਦੇ, ਗਰਜਦੇ ਨਿਆਈਂ ਮਾਰੂ ਮੇਘ ਦੇ,
ਕੰਬ ਜਾਂਦੇ ਮੁਗ਼ਲ ਤੇ ਪਠਾਨ ਜਦੋਂ ਸੁਣਦੇ ਜੈਕਾਰਾ ਸਤਿ ਸ੍ਰੀ ਅਕਾਲ ਦਾ,
ਦਿੱਸਣ ਨੂੰ ਥੋੜੇ ਪਰ ਬੇਮਿਸਾਲ ਲੜਨਾ ਇਨਾ ਦਾ ਖਾਤਰ ਪੰਥ ਦੀ,
ਨਾ ਸਮਝਣ ਮੰਦਾ ਮਰਨਾ ਇਹ ਜੇ ਮਰਦਾ ਸਿੰਘ ਗੁਰੂ ਦੇ ਨਾਮ ਤੇ,
ਖੇਡ ਜਾਣਾ ਅਪਨੀ ਜਾਨ ਤੇ ਗੁਰੂ ਦੇ ਹੁਕਮ ਅੰਦਰ,
ਵਾਸਤੇ ਸਚ ਧਰਮ ਦੇ,
ਤੇ ਪੈ ਜਾਣਾ ਕਬੂਲ ਦਰਗਾਹ ਗੁਰੂ ਦੀ,
ਜਾਣਦੇ ਸ੍ਰੇਸ਼ਟ ਕਰਮ ਸਿਖੀ ਜੀਵਨ ਦਾ।
'ਮਰਣ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਣ ਪਰਵਾਣੋ'
ਕਿਹਾ ਗੁਰੂ ਨਾਨਕ ਨੇ,
ਇਸ ਲਈ ਪ੍ਰਵਾਣਗੀ ਦੀ ਮੌਤ ਮਰਨਾ ਅਦੁਤੀ ਕਰਮ ਸਿਖ ਦਾ,
ਤੇ ਸਿਖ ਚਾਹੁੰਦਾ ਮੌਤ ਆਵੇ ਉਸ ਦੀ ਅੰਦਰ ਧਰਮ ਯੁਧ ਦੇ,
ਇਹੋ ਅਰਦਾਸ ਗੁਰੂ ਗੋਬਿੰਦ ਦੀ ਅਤੇ ਮੰਗਿਆ,
ਇਹੋ ਵਰ ਪੁਰਖ ਅਕਾਲ ਤੋਂ,
ਕਿ 'ਜਬ ਆਵ ਕੀ ਅਉਧ ਨਿਦਾਨ ਬਣੇ,
ਅਤਿ ਹੀ ਰਣ ਮੈਂ ਤਬ ਜੂਝ ਮਰਉਂ।'
ਸਭ ਤੋਂ ਪਿਆਰੀ ਚੀਜ਼ ਜ਼ਿੰਦਗੀ ਸੰਸਾਰ ਤੇ,
ਮਨੁਖ ਵਾਰ ਦੇਂਦਾ ਸਭ ਕੁਝ ਜਾਨ ਦੀ ਰਖਿਆ ਲਈ,
ਪਰ ਸਿਖ ਦਾ ਜੀਵਨ ਫਲਸਫਾ ਨਿਆਰਾ ਸੰਸਾਰ ਤੋਂ,
ਇਹ ਦੇ ਦੇਵੇ ਬਲੀ ਜੀਵਨ ਦੀ ਸਿਖੀ ਦੇ ਨਾਮ ਤੇ,
ਇਸ ਨੂੰ ਗੁੜ੍ਹਤੀ ਵਿਚ ਮਿਲਿਆ ਪਿਆਰ ਸਿਖੀ ਦਾ ਤੇ ਸਿਖੀ ਦੇ ਦਾਤੇ

ਗੁਰੂ ਦਾ । ਇਹ ਜਾਣਦਾ ਖੇਡਣੀ ਖੇਡ ਜਾਨਬਾਜ਼ੀ ਦੀ ਅਗੇ ਗੁਰੂ ਦੇ,
'ਜਿਸੁ ਪਿਆਰੇ ਸਿਉ ਨੇਹੁ ਤਿਸ ਆਗੈ ਮਰਿ ਚਲੀਐ'
ਇਹੋ ਕਾਰਨ ਕਿ ਇਹ ਪਿਆਰਦਾ ਮੌਤ ਨੂੰ ਗੁਰੂ ਦੇ ਪਿਆਰ ਪਿਛੇ ।
ਅਜੇਹੇ ਮਰਜੀਉੜੇ ਸਿਖਾਂ ਦੀ ਕਮਾਂਡ ਮਿਲੀ ਬੰਦਾ ਸਿੰਘ ਬਹਾਦਰ ਨੂੰ
ਜਿਸ ਦਾ ਕੰਮ ਨਾਸ ਕਰਨਾ ਜ਼ੁਲਮ ਦਾ ਤੇ ਪਰਸਾਰਨਾ ਸਚ ਧਰਮ ਨੂੰ
ਨਿਰ ਇਛਤ ਹੋਕੇ ਕਿਸੇ ਰਾਜ ਭਾਗ ਜਾਂ ਧਨ ਪਦਾਰਥ ਤੋਂ ।
ਇਉਂ ਰਿਹਾ ਲੜਦਾ ਲਗਾਤਾਰ ਸਤ ਸਾਲ ਬੰਦਾ ਸਿੰਘ ਉਲਟ ਜ਼ੁਲਮ ਦੇ,
ਪ੍ਰਾਪਤ ਕੀਤੀਆਂ ਜਿੱਤਾਂ ਅਨ ਗਿਣਤ ਅਤੇ, ਵੇਖਣ ਨੂੰ ਹਾਰਿਆ ਭੀ ਕਈ ਵੇਰ
ਪਰ ਨਹੀਂ ਹਾਰੀ ਚੜ੍ਹਦੀ ਕਲਾ ਕਦੀ 'ਹਾਰ ਨਹੀ ਸਭ ਜੇਤੇ' ।
ਪਰ ਧਰਮੀ ਸੂਰਬੀਰਾਂ ਦਾ ਪੰਥ ਨਿਆਰਾ, ਓਹ ਵਸਦੇ ਸਦਾ ਖੇੜੇ ਵਿਚ;
ਉਨ੍ਹਾਂ ਦਾ ਜੀਉਣਾ ਖੇੜਾ, ਉਨਾਂ ਦਾ ਮਰਨਾ ਭੀ ਖੇੜਾ
ਓਹ ਜੀਉਣ ਇਸ ਵਿਸ਼ਵਾਸ਼ ਤੇ ਕਿ 'ਦੇਹ ਅਨਿਤ ਨ ਨਿਤ ਰਹੈ'
ਇਸ ਲਈ 'ਜਸ ਨਾਵ' ਚੜਨਾ ਕਰਮ ਮਨੁਖ ਦਾ,
ਜੇ ਕਰ ਜਿਤੇ ਤਾਂ ਜੈ ਜੈ ਕਾਰ ਜਗਤ ਵਿਚ,
ਪਰ ਜੇ ਲਗ ਜਾਏ ਸਰੀਰ ਧਰਮ ਜੁਧ ਲਈ
ਤਾਂ ਫੁਲ ਵਰਸਣ ਸੁਰ ਲੋਕ ਤੋਂ ਅਤੇ ਸਦਾ ਜੀਉਣ ਸ਼ਹੀਦ,
ਗੁਰੂ ਗੋਬਿੰਦ ਸਿੰਘ ਦੀ ਗੋਦ ਅੰਦਰ,
ਜੋ ਪਿਅਰਦਾ ਪੁੱਤਾਂ ਤੋਂ ਵਧੀਕ ਸ਼ਹੀਦ ਨੂੰ ।
ਇਸ ਭਰੋਸੇ ਨਾਲ ਲੜਦੇ ਰਹੇ ਬੰਦਾ ਸਿੰਘ ਅਤੇ ਉਸ ਦੇ ਸਾਥੀ ।
ਅਖੀਰ ਘਿਰ ਗਏ ਗੜ੍ਹੀ ਗੁਰਦਾਸ ਨੰਗਲ ਵਿਚ ਅਤੇ ਬਿਤਾ ਦਿਤੇ,
ਅਠ ਮਹੀਨੇ ਬਿਨਾ ਖੁਰਾਕ ਤੇ ਰਾਸ਼ਨ ਦੇ,
ਖਾ ਲੀਤੇ ਰੁਖਾਂ ਦੇ ਪੱਤਰ ਜੜ੍ਹਾਂ ਤੇ ਤਨੇ ਭੀ,
ਨ ਰਿਹਾ ਕੋਈ ਡੰਗਰ ਅੰਦਰ ਗੜ੍ਹੀ ਦੇ,
ਪਰ ਨਹੀਂ ਮੰਨੀ ਹਾਰ ਜ਼ਾਲਮ ਦੇ ਸਾਹਮਣੇ ।

ਪਰ ਜਦੋਂ ਹਰ ਗਿਆ ਸਰੀਰਕ ਬਲ ਅਤੇ ਰਹੀ ਨ,

ਸਤਿਆ ਸ਼ਸਤਰ ਵਾਹੁਣ ਦੀ,

ਤੋੜ ਦਿਤੇ ਦਰ ਗੜ੍ਹੀ ਦੇ ਮੁਗ਼ਲੀ ਫੌਜ ਨੇ ਅਤੇ ਕੀਤੇ,

ਤੈਹ ਤੇਗ ਸੈਂਕੜੇ ਸਿੰਘ ਗੁਰੂ ਦੇ'

ਪਕੜ ਲੀਤਾ ਬੰਦਾ ਸਿੰਘ ਬਹਾਦਰ ਅਤੇ,

ਉਸਦੇ ਸਾਥੀ ਜਰਨੈਲਾਂ ਤੇ ਮਾਸੂਮ ਬਚੇ ਨੂੰ,

ਸਮੇਤ ਅਠ ਸੌ ਸੂਰਬੀਰ ਸਿੰਘਾਂ ਦੇ ਜਿਨਾਂ ਦੀ ਨੁਹਾਰ ਅਜ ਭੀ
ਭੈ ਭੀਤ ਕਰਦੀ ਸ਼ਾਹੀ ਫੌਜ ਨੂੰ ਸਦਕੇ ਸਿੰਘਾਂ ਦੇ ਅਦੁਤੀ ਸਿਰੜ ਦੇ ।
ਬੰਦ ਕੀਤਾ ਲੋਹੇ ਦੇ ਜੰਗਲੇ ਅੰਦਰ ਬੰਦਾ ਸਿੰਘ ਬਹਾਦਰ ਨੂੰ
ਅਤੇ ਨਰੜ ਦਿਤਾ ਉਤੇ ਹਾਥੀ ਦੇ ਨੰਗੀਆਂ ਤਲਵਾਰਾਂ ਦੇ ਪਹਿਰੇ ਹੇਠ
ਡਰ ਉਨਾਂ ਨੂੰ, ਨਿਕਲ ਨ ਜਾਏ ਬੰਦਾ ਅਣ ਵੇਖੇ, ਜ਼ੋਰ ਕਰਾਮਾਤ ਦੇ
ਜਿਸ ਦੀ ਚਰਚਾ ਤੇ ਯਕੀਨ ਸ਼ਾਹੀ ਫੌਜਾਂ ਨੂੰ ।
ਇਸੇ ਤਰਾਂ ਨਰੜੇ ਰਸਿਆਂ ਅਤੇ ਜ਼ੰਜੀਰਾਂ ਨਾਲ ਊਠਾਂ ਉਤੇ ਅਠ ਸੌ ਸਿੰਘ
ਅਤੇ ਹਰ ਸਿੰਘ ਉਤੇ ਪਹਿਰਾ ਸੰਗੀਨਾ ਤੇ ਤਲਵਾਰਾਂ ਦਾ ਵਖੋ ਵਖਰਾ ।
ਇਨਾਂ ਅਠ ਸੌ ਊਠਾਂ ਦੀ ਲੰਮੀ ਕਤਾਰ ਦੇ ਮੂਹਰੇ ਦੋ ਹਜ਼ਾਰ ਮੁਗ਼ਲ ਸਵਾਰ
ਹਰ ਇਕ ਦੇ ਹਥ ਵਿਚ ਬਰਛੇ ਉਤੇ ਲਟਕਦਾ ਸੀਸ ਸ਼ਹੀਦ ਕੀਤੇ ਸਿੰਘ ਦਾ
ਜਿਨਾਂ ਦੇ ਸੁੰਦਰ ਦਾਹੜੇ ਤੇ ਕੇਸ ਲੇਬੂ ਪੇਬੂ ਹੋਏ ਲਹੂ ਤੇ ਮਿਟੀ ਨਾਲ
ਪੇਸ਼ ਕਰਨ ਦਰਿਸ਼ ਅਤਿ ਭਿਆਣਕ ਤੇ ਡਰਾਉਣਾ ।
ਅਜੇਹਾ ਕਈ ਮੀਲ ਲੰਮਾਂ ਜਲੂਸ ਸਿੰਘਾਂ ਦੇ ਸਿਰਾਂ ਅਤੇ,

ਅਧਮੋਏ ਕੀਤੇ ਸੂਰਮਿਆਂ ਦਾ,

ਜਿਨਾਂ ਦੇ ਪਿਛੇ ਝੂਮ ੨ ਚਲਦਾ ਹਾਥੀ ਸ਼ੇਰ ਜਰਨੈਲ ਬੰਦਾ ਸਿੰਘ ਦਾ
ਘਿਰਿਆ ਸ਼ਾਹੀ ਫੌਜਾਂ ਅਤੇ ਅਣਗਿਣਤ ਤਮਾਸ਼ਬੀਨਾਂ ਨਾਲ
ਜੋ ਕਰਦੇ ਟਿਚਕਰਾਂ ਭਾਂਤ ਭਾਂਤ ਦੀਆਂ ਸਿੰਘਾਂ ਅਤੇ ਸਿੰਘ ਜਰਨੈਲਾਂ ਨੂੰ ।
ਪਰ ਨਹੀਂ ਡੋਲਿਆ ਸਿੰਘ ਇਕ ਵੀ ਆਪਨੇ ਅਸਚਰਜ ਵਿਸ਼ਵਾਸ਼ ਤੋਂ,

ਨਹੀਂ ਆਇਆ ਮਲਾਲ ਸਿੰਘਾਂ ਦੇ ਚੇਹਰਿਆਂ ਤੇ
ਜੋ ਗਾਉਂਦੇ ਸੁਣੀਂਦੇ ਪੂਰਨ ਸਿਦਕ ਤੇ ਭਰੋਸੇ ਅੰਦਰ
'ਜੋ ਕਿਛੁ ਵਰਤੈ ਸਭ ਤੇਰੀ ਰਜ਼ਾਇ, ਜੋ ਕਿਛੁ ਵਰਤੈ ਸਭ ਤੇਰੀ ਰਜ਼ਾਇ'
ਇਉਂ ਤੁਰਿਆ ਇਹ ਅਨੋਖਾ ਜਲੂਸ ਸਿੰਘਾਂ ਦੀ ਨਿਰਾਲੀ ਸ਼ਾਨ ਵਾਲਾ
ਗੁਰਦਾਸ ਨੰਗਲ ਦੀ ਗੜ੍ਹੀ ਤੋਂ, ਅਤੇ ਲੰਘਦਾ ਸਰਹਿੰਦ ਆਦੀ ਸ਼ਹਿਰਾਂ ਵਿਚ ਦੀ,
ਜਾ ਪਹੁੰਚਾ ਦਿਲੀ ਰਾਜਧਾਨੀ ਮੁਗ਼ਲ ਬਾਦਸ਼ਾਹਾਂ ਦੀ
ਜਿਥੇ ਫਿਰਾਇਆ ਗਿਆ ਜਲੂਸ ਨੂੰ ਕੂਚੇ ਕੂਚੇ ਤੇ ਗਲੀ ਗਲੀ
ਵਾਸਤੇ ਭੈ ਭੀਤ ਕਰਨੇ ਮਜ਼ਲੂਮ ਰਿਆਇਆ ਨੂੰ,
ਅਤੇ ਦ੍ਰਿੜਾਉਣ ਹਿਤ ਬਲ ਹਕੂਮਤ ਦਾ।
ਅਖੀਰ ਕੈਦ ਕੀਤੇ ਬੰਦਾ ਸਿੰਘ ਬਹਾਦਰ ਅਤੇ ਉਸਦੇ ਸਾਥੀ ਸ਼ਾਹੀ ਕਿਲੇ ਅੰਦਰ
ਅਤੇ ਲਟਕਾਏ ਗਏ ਸੀਸ ਸ਼ਹੀਦ ਸਿੰਘਾਂ ਦੇ,
ਦਿਲੀ ਦੀ ਫਸੀਲ ਅਤੇ ਦਰਵਾਜ਼ਿਆਂ ਉਤੇ।
ਲਿਆਇਆ ਜਾਂਦਾ ਇਕ ਇਕ ਸੌ ਸਿੰਘ ਰੋਜਾਨਾ,
ਹਥਕੜੀਆਂ ਤੇ ਬੇੜੀਆਂ ਵਿਚ
ਮੈਦਾਨ ਚਾਂਦਨੀ ਚੌਕ ਅੰਦਰ ਘਿਰਿਆ ਜੰਗਲਿਆਂ ਨਾਲ
ਜੀਹਦੇ ਦੁਆਲੇ ਭੀੜ ਅਣਗਿਣਤ ਤਮਾਸ਼ਬੀਨਾਂ ਦੀ,
ਵਾਂਙ ਬਾਜੀਗਰ ਦੀ ਬਾਜੀ ਦੇ।
ਬਾਜ਼ੀ ਪਾਉਣ ਹਾਰਾ ਬਾਜੀਗਰ ਪ੍ਰਤੀਨਿਧ ਮੁਗ਼ਲ ਬਾਦਸ਼ਾਹ ਦਾ
ਅਤੇ ਇਸ ਬਾਜ਼ੀ ਦੇ ਮੋਹਰੇ ਸਿੰਘ ਗੁਰੂ ਦੇ।
ਬਾਜ਼ੀਗਰ ਵੰਗਾਰਦਾ ਸਿੰਘਾਂ ਨੂੰ, ਇਕ ਇਕ ਨੂੰ ਮੌਤ ਦੇ ਨਾਮ ਤੇ
ਪੇਸ਼ਕਸ਼ 'ਇਸਲਾਮ ਜਾਂ ਮੌਤ' ਦੀ,
ਸਿੰਘ ਠੁਕਰਾਉਂਦੇ ਇਸਲਾਮ ਪਰ ਕਬੂਲਦੇ ਮੌਤ ਨੂੰ,
ਅਤੇ ਇਕ ੨ ਕਰਕੇ ਕੀਤੇ ਜਾਂਦੇ ਸ਼ਹੀਦ ਤਲਵਾਰ ਦੇ ਵਾਰ ਨਾਲ।
ਇਉਂ ਹੁੰਦਾ ਵਖਰਾ ਧੜ ਤੋਂ ਸੀਸ, ਛੁਟਨ ਪਰਨਾਲੇ ਖ਼ੂਨ ਦੇ
ਹੋ ਜਾਂਦੇ ਸੌ ਸਿੰਘ ਸ਼ਹੀਦ ਰੋਜ਼ਾਨਾ, ਪਰ ਨ ਹਾਰਦਾ ਸਿਰੜ ਇਕ ਵੀ।
ਅਜ ਬੀਤੇ ਤਿੰਨ ਮਹੀਨੇ ਸਿੰਘਾਂ ਨੂੰ ਸ਼ਹੀਦ ਕੀਤਿਆਂ

ਅਤੇ ਜਾਪਦਾ ਇੰਵ ਜਿਵੇਂ ਭੁਲਿਆ ਬੰਦਾ ਸਿੰਘ ਮੁਗਲੀਆ ਸ਼ਾਹ ਨੂੰ ।.
ਪਰ ਰਿਹਾ ਸਹਿੰਦਾ ਤਸੀਹੇ ਭਾਂਤ ੨ ਦੇ
ਬਾਦਸ਼ਾਹੀ ਕਰਮਚਾਰੀਆਂ ਹਥੋਂ ਸਿੰਘ ਬਹਾਦਰ
ਕੇਵਲ ਇਸ ਲਈ ਕਿ ਉਹ ਠੁਕਰਾਉਂਦਾ ਸ਼ਾਹੀ ਹੁਕਮਾਂ ਨੂੰ
ਅਤੇ ਟਿਕਿਆ ਅਡੋਲ ਅੰਦਰ ਸਿਦਕ ਗੁਰੂ ਦਸਮੇਸ਼ ਦੇ
ਨ ਹਾਰਿਆ ਧਰਮ ਅਤੇ ਨ ਕੀਤੀ ਕਬੂਲ ਪੇਸ਼ਕਸ਼ ਇਸਲਾਮ ਦੀ ।
ਅਜ ਉਨੀ ਜੂਨ ਸਤਾਰਾਂ ਸੌ ਸੋਲਾ ਸੰਨ ਈਸਵੀ ਦਿਨ ਐਤਵਾਰ ਦਾ
ਜਦੋਂ ਬੰਦਾ ਸਿੰਘ ਨੂੰ ਸਮੇਤ ਉਸ ਦੇ ਚਾਰ ਸਾਲਾ ਮਾਸੂਮ ਬਚੇ ਤੇ
ਪੰਜ ਜਰਨੈਲਾਂ ਲਿਜਾਇਆ ਗਿਆ ਮਹਰੋਲੀ, ਦਿਲੀ ਤੋਂ ਯਾਰਾਂ ਮੀਲ,
ਜਿਥੇ ਜੁੜਿਆ ਸ਼ਹਿਰ ਦਿਲੀ ਦਾ,
ਵਾਸਤੇ ਵੇਖਣੇ ਜੋ ਵਰਤੇਗੀ ਬਹਾਦਰ ਜਰਨੈਲ ਨਾਲ ।
ਰਿਹਾ ਨ ਗਿਆ ਇਕ ਮੁਗਲ ਸੂਦਾਰ ਤੋਂ,
ਜਦੋਂ ਲੰਘਿਆ ਬੰਦਾ ਸਿੰਘ ਪਾਸੋਂ ਉਸ ਦੇ,
ਅਤੇ ਪਾਇਆ ਉਸ ਨੇ ਦਰਸ਼ਣੀ ਦੀਦਾਰ ਬਹਾਦਰ ਜਰਨੈਲ ਦਾ,
ਕਹਿੰਦਾ 'ਸੁਬਹਾਨ ਅੱਲਾ, ਕੈਸਾ ਦੀਦਾਰ ਔਰ ਕਿਤਨੇ ਅਤਿਆਚਾਰ'
ਸੁਣੇ ਸ਼ਬਦ ਬੰਦਾ ਸਿੰਘ ਨੇ ਮੁਗਲ ਸੂਦਾਰ ਦੇ ਤੇ ਬੋਲਿਆ ਤਤਕਾਲ
'ਅੱਤ ਹੋ ਜਾਵੇ ਜਦੋਂ ਜ਼ੁਲਮ ਅਤੇ ਸਿਤਮ ਦੀ ਅਤੇ ਬਣ ਜਾਂਦੇ ਭੇੜੀਏ ਜਦ
ਕਰਮ ਜਿਨਾ ਦਾ ਰਖਿਆ ਕਰਨੀ ਗਰੀਬ ਗਊਆਂ ਦੇ ਵਗ ਦੀ,
ਰਬ ਭੇਜਦਾ ਮੇਰੇ ਜੈਸੇ ਬੰਦੇ ਖੁਦਾ ਨੂੰ ਵਾਸਤੇ ਜੜ੍ਹ ਪੁਟਨੇ ਦੁਸ਼ਟ ਹਾਕਮਾਂ ਦੀ,
ਧੁਰ ਦਰਗਾਹ ਤੋਂ।
ਇਹ ਕਰਦੇ ਕਾਰ ਓਹੋ ਜੋ ਮਿਲਿਆ ਫੁਰਮਾਨ ਇਨਾਂ ਨੂੰ,
ਅਤੇ ਜਦੋਂ ਹੋ ਜਾਂਦਾ ਕਰਤਵ ਪੂਰਾ ਇਨਾਂ ਦਾ, ਰਬ ਭੇਜਦਾ ਤੁਹਾਡੇ ਜੈਸਿਆਂ ਨੂੰ
ਵਾਸਤੇ ਪਿਲਾਉਣੇ ਜਾਮੇ ਸ਼ਹਾਦਤ ਇਨਾਂ ਨੂੰ
ਤਾਂ ਕਿ ਰਹਿ ਜਾਏ ਨਾਮ ਇਨਾਂ ਦਾ ਜ਼ਿੰਦਾ ਸੰਸਾਰ ਤੇ'
ਹੁਣ ਰਚਿਆ ਗਿਆ ਅਖਾੜਾ ਬੰਦਾ ਸਿੰਘ
ਦੇ ਅੰਤਲੇ ਘੋਲ ਦਾ ਮਕਾਮ ਮਹਰੌਲੀ ਤੇ,

ਜਿਥੇ ਖੜਾ ਕੀਤਾ ਬੰਦਾ ਸਿੰਘ ਨੂੰ ਸਨਦ ਬਧ,

ਬੇੜੀਆਂ ਹਥਕੜੀਆਂ ਤੇ ਜੰਜੀਰਾ ਵਿਚ

ਅਤੇ ਪੁਛਿਆ ਸ਼ਾਹੀ ਕਾਜ਼ੀ ਨੇ ਅੰਤਲੀ ਵਾਰ,

ਕੀ ਮਨਜ਼ੂਰ ਤਿਆਗਨਾ ਸਿਖੀ ਦਾ ਜਾਂ ਤਿਆਗ ਸਰੀਰ ਦਾ ?

'ਤਿਆਗਨਾ ਸਰੀਰ ਦਾ ਅਵਸ਼' ਕਿਹਾ ਬੰਦਾ ਸਿੰਘ ਨੇ

ਜੋ ਟਲੇ ਨਾ ਟਾਲਿਆਂ ਕਿਸੇ ਦੇ,

ਨਾਸ਼ਮਾਨ ਇਹ ਸਰੀਰ ਅਤੇ ਬਿਨਸਨਾ

ਇਸ ਨੇ ਜ਼ਰੂਰ, ਨ ਰਖਿਆ ਜਾਏ ਇਹ ਕਦੀ ਭੀ,

ਤਾਂ ਕਿਉਂ ਨ ਰਖੀਏ ਧਰਮ, ਦ੍ਰਿੜਤਾ ਅਸੂਲ ਦੀ, ਜੋ ਨਿਭ ਸਕੇ ਸੁਆਸਾਂ ਨਾਲ

ਰਖੀਏ ਓਹ ਜਿਸ ਦੇ ਰਖਿਆਂ ਹੋਵੇ ਵਾਹ ੨ ਲੋਕ ਪਰਲੋਕ ਵਿਚ ।

ਮਰਨਾ ਹਰ ਕਿਸੇ, ਕੀ ਤੁੰਗ ਤੇ ਕੀ ਫਕੀਰ, ਜੋ ਜੰਮਿਆ ਸੰਸਾਰ ਤੇ

ਪਰ ਰਹਿਣ ਜੀਉਂਦੇ ਸਦਾ ਸੰਸਾਰ ਦੀ ਯਾਦ ਵਿਚ ਜੋ ਮਰਦੇ ਅਸੂਲ ਤੇ ।

ਮੈਂ ਦ੍ਰਿੜ ਕੀਤਾ ਸਿਖੀ ਨੂੰ, ਪਿਆਰੇ ਕੀਤੇ ਕੇਸ ਤੇ ਦਾਹੜੀ,

ਮੋਹਰ ਗੁਰੂ ਗੋਬਿੰਦ ਸਿੰਘ ਦੀ,

ਲਾਜ ਲਗੇ ਮੇਰੇ ਨਾਮ ਨੂੰ, ਮੇਰੀ ਕੁੱਲ ਨੂੰ, ਮੇਰੇ ਗੁਰੂ ਅਤੇ ਮੇਰੀ ਮਨੁਖਤਾ ਨੂੰ

ਜੇ ਤਿਆਗਾਂ ਸਿਖੀ, ਨਾਸ਼ਮਾਨ ਸਰੀਰ ਦੇ ਪਿਆਰ ਪਿਛੇ ।

ਫਿਰ ਮੈਨੂੰ ਸੱਧਰ ਨਾ ਹੋਰ ਜੀਊਣ ਦੀ,

ਕਿਉਂ ਕਿ ਮੈਂ ਕਰ ਚੁਕਾ ਸੰਪੂਰਨ ਆਪਨੇ ਕਰਤਵ ਨੂੰ,

ਜੋ ਕਰਤਵ ਸਉਂਪਿਆ ਮੈਨੂੰ ਮੇਰੇ ਗੁਰੂ ਨੇ ਦੁਸ਼ਟਾਂ ਦੇ ਸੰਘਾਰਨ ਦਾ ।

ਮੈਂ ਗਰਮਾ ਦਿਤਾ ਖ਼ੂਨ ਜਨ ਸਾਧਾਰਨ ਦਾ

ਜੋ ਭਰਿਆ ਸੀ ਪੰਜਾਬ ਦੀਆਂ ਰਗਾਂ ਅੰਦਰ,

ਮੇਰੇ ਦਾਤਾ ਗੁਰੂ ਨੇ

ਦੇ ਕੇ ਛਟਾ ਆਬੇ ਤਯਾਤ ਅਤੇ ਅੰਮ੍ਰਤ ਨਾਮ ਦਾ ।

ਮੈਨੂੰ ਨਿਸਚਾ ਇਸ ਗਲ ਤੇ ਕਿ ਹੁਣ ਨਹੀਂ ਦਬੇਗਾ ਪੰਜਾਬ,

ਨ ਜਮੇਗਾ ਖ਼ੂਨ ਇਸ ਦਾ,

ਲਖ ਉੱਤਰਨ ਪਹਾੜ ਤੋਂ ਮੁਗ਼ਲ ਤੁਰਕ ਤੇ

ਪਠਾਂਨ ਕਾਬਲ ਕੰਧਾਰ ਜਾਂ ਤਾਤਾਰ ਦੇ ।

ਚੜ੍ਹਨਗੀਆਂ ਲਾਲੀਆਂ ਪੰਜਾਬ ਨੂੰ ਬੰਦੇ ਦੇ ਖੂਨ ਦੀ ਹੋਲੀ ਨਾਲ

ਇਸ ਲਈ ਦੇਰ ਨ ਲਾਓ ਹੁਣ, ਪਿਆਓ ਜਾਮ ਸ਼ਹੀਦੀ ਦਾ

ਹੋਕੇ ਜਾਵਾਂ ਸੁਰਖਰੂ ਮੈਂ ਭੀ ਪਰਲੋਕ ਨੂੰ ।

ਹੁਣ ਲਿਆਏ ਸਾਹਮਣੇ ਬੰਦਾ ਸਿੰਘ ਦੇ ਉਸ ਦੇ ਮਾਸੂਮਬਚੇ ਅਜੈ ਸਿੰਘ ਨੂੰ

ਭਲਾ ਜੇ ਡੋਲ ਜਾਇ ਦਿਲ ਓਸ ਦਾ ਫਸ ਕੇ ਬਚੇ ਦੇ ਮੋਹ ਵਿਚ

ਅਤੇ ਕੀਤਾ ਟੋਟੇ ੨ ਬਚੇ ਦੇ ਸਰੀਰ ਨੂੰ ਅਖੀਂ ਵੇਂਹਦਿਆਂ ਬੰਦਾ ਸਿੰਘ ਦੇ

ਪਰ ਰਿਹਾ ਅਡੋਲ ਓਹ ਸ਼ੇਰ ਮਰਦ ਧਰਕੇ ਧਿਆਨ,

ਜੁਝਾਰ ਤੇ ਅਜੀਤ ਸਿੰਘ ਦਾ

ਜੋ ਤਕੇ ਹੁੰਦੇ ਸ਼ਹੀਦ ਅਖਾਂ ਸਾਹਮਣੇ ਗੋਬਿੰਦ ਸਿੰਘ ਗੁਰੂ ਨੇ ।

ਡੁਲ੍ਹ ਗਏ ਤਮਾਸ਼ਬੀਨ ਭੀ ਵੇਖ ਕੇ ਸ਼ਹੀਦ ਹੁੰਦਾ ਮਾਸੂਮ ਬਚੇ ਨੂੰ

ਪਰ ਨਹੀਂ ਡੋਲਿਆ ਮਨ ਸ਼ਾਹੀ ਜਲਾਦਾਂ ਦਾ,

ਜਿਨਾਂ ਨੋਚਿਆ ਮਾਸ ਬੰਦਾ ਸਿੰਘ ਦਾ

ਜੰਬੂਰਾ ਤੇ ਭਖਦੀਆਂ ਸੀਖਾਂ ਨਾਲ ਅਤੇ

ਕੀਤਾ ਸ਼ਹੀਦ ਓਸ ਨੂੰ ਦੇਕੇ ਕਸ਼ਟ ਭਾਂਤ ਭਾਂਤ ਦੇ,

ਰਖਕੇ ਅਧਵਾਟੇ ਕਿਤਨਾ ਕਾਲ ਵਿਚਾਲੇ ਜ਼ਿੰਦਗੀ ਤੇ ਮੌਤ ਦੇ

ਕਟਦੇ ਅੰਗ ਅੰਗ, ਪੈਰ ਕਦੀ, ਹਥ ਕਦੀ ਬਾਜ਼ੂ,

ਜਿਵੇਂ ਚਾਪਦਾ ਤਖਾਨ ਟਹਿਣੇ ਕਿਸੇ ਰੁਖ ਦੇ ।

ਪਰ ਰਹਿਆ ਅਡੋਲ ਇਹ ਬਹਾਦਰ

ਬੰਦਾ ਗੋਬਿੰਦ ਸਿੰਘ ਗੁਰੂ ਦਾ, ਜੁੜਿਆ ਉਸ ਦੇ ਧਿਆਨ ਵਿਚ

ਕਿਸੇ ਅਦਭੁਤ ਸਰੂਰ ਅੰਦਰ ਟਿਕਿਆ

ਗੋਦੀ ਗੁਰੂ ਦੀ, ਭੁੱਲਕੇ ਸਰੀਰਕ ਕਸ਼ਟ ਨੂੰ ।

ਇਉਂ ਗਿਆ ਪਲਟਿਆ ਹਥੋਂ ਗੋਬਿੰਦ ਗੁਰੂ ਦੇ,

ਅਹਿੰਸਾ ਦਾ ਪੁਜਾਰੀ ਮਾਧੋ ਦਾਸ

ਇਕ ਲਾਸਾਨੀ ਦੁਸ਼ਟ ਦਮਨ ਸੂਰਮੇ ਅਤੇ ਸਰਵੋਤਮ ਸ਼ਹੀਦ ਦੇ ਰੂਪ ਵਿਚ ।

# ਗੁਰੂ ਨਾਨਕ ਮਿਸ਼ਨ

ਗੁਰਮਤ ਅਨਕੂਲ ਜੀਵਨ ਜੁਗਤ ਦਰਸਾ ਕੇ ਮਨੁਖ ਮਾਤਰ ਅਜੇਹਾ ਜੀਵਨ ਜੀਊਨ ਦੀ ਪ੍ਰੇਰਨਾ ਦੇਣਾ ਗੁਰੂ ਨਾਨਕ ਮਿਸ਼ਨ ਦਾ ਉਦੇਸ਼ ਹੈ। ਇਸ ਦਾ ਆਧਾਰ ਨਿਰੋਲ ਅਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਤ ਗੁਰੂ ਬਾਣੀ ਹੈ, ਜਿਸ ਦੀ ਵਿਆਖਿਆ ਮੌਜੂਦਾ ਸਾਹਿੱਤਕ ਲੀਹਾਂ ਤੇ ਲਿਖੇ ਅਤੇ ਪ੍ਰਕਾਸ਼ਤ ਕੀਤੇ ਟ੍ਰੈਕਟਾਂ ਰਾਹੀਂ ਕੀਤੀ ਜਾਂਦੀ ਹੈ। ਇਹ ਟ੍ਰੈਕਟ ਲਾਗਤ ਸਮਾਨ ਮੁੱਲ ਤੋਂ ਦਿਤੇ ਜਾਂਦੇ ਹਨ। ਇਨਾਂ ਦਾ ਅਰੰਭ ਸੰਨ ੧੯੬੪ ਵਿਚ 'ਮੈਂ ਸਿਖ ਕਿਉਂ ਹਾਂ' ਟ੍ਰੈਕਟ ਨਾਲ ਕੀਤਾ ਗਿਆ ਸੀ ਅਤੇ ਉਸ ਲੜੀ ਦਾ ਇਹ ਗਿਆਰ੍ਹਵਾਂ ਟ੍ਰੈਕਟ ਹੈ। ਬਾਰ੍ਹਵਾਂ ਟ੍ਰੈਕਟ 'ਸ਼ਬਦ ਗੁਰੂ' ਫਰਵਰੀ ੧੯੬੬ ਵਿਚ ਛਪੇਗਾ ਅਤੇ ਅਗੋਂ ਭੀ ਇਹ ਸਿਲਸਲਾ ਇਸੇ ਤਰ੍ਹਾਂ ਜਾਰੀ ਰਹੇਗਾ। ਇਨ੍ਹਾਂ ਬਾਰਾਂ ਟ੍ਰੈਕਟਾਂ ਦੇ ਪੂਰੇ ਸੈਟ ਦਾ ਮੁਲ ਕੇਵਲ ਪੌਣੇ ਦੋ ਰੁਪੈ ਡਾਕ ਖਰਚ ਤੋਂ ਇਲਾਵਾ ਹੋਵੇਗਾ ਇਹ ਮਿਸ਼ਨ ਦੇ ਦਫਤਰ ਸ਼ੇਰਾਂ ਵਾਲਾ ਗੇਟ ਪਟਿਆਲਾ ਤੋਂ ਮਿਲ ਸਕਦੇ ਹਨ।

ਸਕੱਤਰ


| ਪ੍ਰਕਾਸ਼ਕ | ਪਹਿਲੀ ਵੇਰ | ਛਾਪਕ |
|---|---|---|
| ਨਰੈਣ ਸਿੰਘ ਸਕੱਤਰ | ੨੦੦੦ ਕਾਪੀ | ਆਰਮੀ ਪ੍ਰੈਸ, |
| ਗੁਰੂ ਨਾਨਕ ਮਿਸ਼ਨ | ਦਸੰਬਰ,੧੯੬੫ | ਪਟਿਆਲਾ |
| ਸ਼ੇਰਾਂ ਵਾਲਾ ਗੇਟ ਪਟਿਆਲਾ | | |